# ਵਰਿਆਮ

ਜਨਵਰੀ ੧੯੯੨




ਮਨਸੂਰ ਦੀ ਕਹਾਣੀ ਬਹੁਤ ਪੁਰਾਣੀ ਹੋ ਗਈ ਹੈ
ਮੈਂ ਨਵੇਂ ਸਿਰਿਓਂ ਸੂਲੀ ਚੜ੍ਹਣ ਦਾ ਜਲਵਾ ਦਿਖਾਉਂਦਾ ਹਾਂ

—ਸਰਮਦ

ਵਰਿਆਮ

ਜਨਵਰੀ—੧੯੯੨ ਜਿਲਦ—੧੭ ਅੰਕ—੩

ਤਤਕਰਾ



ਇਕ ਲਰਜ਼ਦਾ ਨੀਰ ਸੀ,
ਉਹ ਮਰ ਕੇ ਪੱਥਰ ਹੋ ਗਿਆ।
ਦੂਸਰਾ ਉਸ ਹਾਦਸੇ ਤੋਂ
ਡਰਕੇ ਪੱਥਰ ਹੋ ਗਿਆ।
ਤੀਸਰਾ ਉਸ ਹਾਦਸੇ ਨੂੰ
ਕਰਨ ਲੱਗਾ ਸੀ ਬਿਆਨ,
ਉਹ ਕਿਸੇ ਪੱਥਰ ਦੇ ਘੂਰਨ
ਕਰਕੇ ਪੱਥਰ ਹੋ ਗਿਆ।
ਸ਼ਾਇਰ ਸੀ ਜੋ ਬਚ ਰਿਹਾ,
ਸੰਵੇਦਨਾ ਸੰਗ ਲਰਜ਼ਦਾ,
ਏਨੇ ਪੱਥਰ ! ਉਹ ਤਾਂ ਗਿਣਤੀ
ਕਰਕੇ ਪੱਥਰ ਹੋ ਗਿਆ।

—ਸੁਰਜੀਤ ਪਾਤਰ

ਵਰਿਆਮ ਦੇ ਦਰ

| | |
|---|---|
| ਇਕ ਪ੍ਰਤੀ | ੫.੦੦ ਰੁਪਏ |
| ਸਾਲਾਨਾ ਚੰਦਾ | ੫੦.੦੦ ,, |
| ਤਿੰਨ ਸਾਲ ਵਾਸਤੇ | ੧੩੦.੦੦ ,, |
| ਚਾਰ ਸਾਲ ਵਾਸਤੇ | ੧੭੦.੦੦ ,, |
| ਪੰਜ ਸਾਲ ਵਾਸਤੇ | ੨੦੦.੦੦ ,, |
| ਉਮਰ ਭਰ ਵਾਸਤੇ | ੫੦੦.੦੦ ,, |
| ਵਿਦੇਸ਼ ਹਵਾਈ ਡਾਕ (ਇਕ ਸਾਲ) | ੫੦੦.੦੦ |

ਦਫਤਰ ਦਾ ਪਤਾ :
ਮਾਸਕ ਵਰਿਆਮ
ਲਾਡੋਵਾਲੀ ਰੋਡ
(ਨੇੜੇ ਮਦਨ ਫਲੋਰ ਮਿਲ)
ਜਲੰਧਰ ੧੪੪੦੦੧

Office Address
Monthly WARIAM
(Punjabi)
Ladowali Road,
(Near Madan Flour Mill
Jalandhar-14401

ਫ਼ਨ : ਦਫਤਰ : ੫੭੪੫੬, ੫੮੨੪੪ ] ਪੀ.ਪੀ.
ਘਰ : ੫੬੨੮੯

ਸੰਪਾਦਕ ਵਲੋਂ

# ਮੁੜ ਆ ਪੰਜਾਬ ਦੇਸ ਨੂੰ

ਔਰੰਗਜ਼ੇਬ ਦੇ ਮੀਰ ਮੁਨਸ਼ੀ ਆਕਿਲ ਖਾਂ ਗਾਜ਼ੀ ਨੇ ਇਕ ਥਾਂ ਲਿਖਿਆ ਦਸੀਦਾ ਹੈ ਕਿ ਜਦੋਂ ਦਿੱਲੀ ਵਿਚ ਸਰਮਦ ਫਕੀਰ ਨੂੰ ਤਲਵਾਰ ਨਾਲ ਸ਼ਹੀਦ ਕੀਤਾ ਜਾਣ ਲੱਗਾ ਤਾਂ ਉਸ ਦੇ ਮੂੰਹੋਂ ਇਹ ਫਾਰਸੀ ਦਾ ਸ਼ਿਅਰ ਨਿਕਲਿਆ।

ਉਮਰੇਸਤ ਕਿ ਆਵਾਜ਼ਾਹ-ਏ-ਮਨਸੂਰ ਕੁਹਨ ਸ਼ੁਦ
ਮਨ ਅਜ਼-ਸਰੇ-ਨੌ ਜਲਵਾਹ ਦਹਮ ਦਾਰ-ਓ-ਰਸਨ ਰਾ

ਇਸ ਸ਼ੇਅਰ ਦਾ ਭਾਵ ਹੈ ਕਿ ਮਨਸੂਰ ਦੀ ਕਹਾਣੀ ਬਹੁਤ ਪੁਰਾਣੀ ਹੋ ਗਈ ਹੈ, ਮੈਂ ਨਵੇਂ ਸਿਰਿਓਂ ਸੂਲੀ ਚੜ੍ਹਣ ਦਾ ਜਲਵਾ ਵਖਾਉਂਦਾ ਹਾਂ।

ਇਹ ਘਟਨਾ ੧੬੬੦ ਦੀ ਹੈ। ਕਿਸੇ ਵੇਲੇ ਇਕ ਮਨਸੂਰ ਸੂਲੀ ਚੜ੍ਹਿਆ ਕਿਸੇ ਵੇਲੇ ਇਕ ਸਰਮਦ ਸ਼ਹੀਦ ਹੋਇਆ। ਸਰਮਦ ਤੋਂ ੨੧੨ ਸਾਲ ਬਾਅਦ ਇਕ ਅਨੋਖਾ ਜਲਵਾ ਹੋਇਆ। ਇਕ ਨਹੀਂ ਦੋ ਨਹੀਂ ਪੂਰੀ ਢਾਣੀ ਮਨਸੂਰਾਂ ਅਤੇ ਸਰਮਦਾਂ ਦੀ ਮੌਤ ਨੂੰ ਜਫੀਆਂ ਪਾਉਣ ਲਈ ਉਤਾਵਲੀ ਸੀ। ਇਹ ਪੰਜਾਬ ਦੇ ਇਕ ਸਥਾਨ ਮਲੇਰਕੋਟਲੇ ਵਿਚ ਹੋਇਆ। ਇਹ ਸਰਮਦਾਂ ਅਤੇ ਮਨਸੂਰਾਂ ਦੀ ਜਮਾਤ ਗੁਰੂ ਰਾਮ ਸਿੰਘ ਜੀ ਨੇ ਪੈਦਾ ਕੀਤੀ। ਮਾਲੇਰਕੋਟਲਾ ਵਿਚ ਨਾਮਧਾਰੀਆਂ/ਕੂਕਿਆਂ ਦਾ ਤੋਪਾਂ ਨਾਲ ਉਡਾਏ ਜਾਣਾ, ਇਸ ਤੋਂ ਪਹਿਲਾਂ ਵੱਖ ਵੱਖ ਥਾਵਾਂ ਤੇ ਫਾਂਸੀਆਂ ਦੇ ਰੱਸੇ ਗਲੇ ਵਿਚ ਪਾਉਣੇ, ਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਪ੍ਰਮੁਖ ਸਿੱਖਾਂ ਸਰਦਾਰਾਂ ਦੀ ਜਲਾਵਤਨੀ ਅਤੇ ਕੂਕਾ ਜਮਾਤ ਤੇ ਅੰਗਰੇਜ਼ਾਂ ਵਲੋਂ ਢਾਹਿਆ ਅਕੱਥ ਜਬਰ ਇਹ ਅਜੇ ਆਜ਼ਾਦ ਭਾਰਤ ਦੇ ਸੰਚਾਰ ਸਾਧਨਾਂ ਦੀ ਲੋਅ ਵਿਚ ਨਹੀਂ ਲਿਆਂਦਾ ਗਿਆ। ਸਤਿਗੁਰੂ ਰਾਮ ਸਿੰਘ ਜੀ ਵਲੋਂ ਚਲਾਏ ਰੂਹਾਨੀ ਸਮਾਜੀ, ਸਿਆਸੀ ਅੰਦੋਲਨ ਦਾ ਵੀ ਸਹੀ ਮੁਲਾਂਕਣ ਨਹੀਂ ਹੋਇਆ। ਜੇ ਗਹੁ ਨਾਲ ਵਿਸ਼ਲੇਸ਼ਣ ਕੀਤਾ ਜਾਵੇ ਤਾਂ ਭਾਰਤ ਦੀ ਆਜ਼ਾਦੀ ਦਾ ਸੰਘਰਸ਼ ਅਤੇ ਉਸ ਤੋਂ ਬਾਅਦ ਆਜ਼ਾਦੀ ਦੀ ਸੇਧ ਗੁਰੂ ਰਾਮ ਸਿੰਘ ਜੀ ਵਲੋਂ ਅੰਕਿਤ ਮਾਰਗ ਤੋਂ ਜ਼ਰਾ ਵੀ ਏਧਰ ਓਧਰ ਨਹੀਂ ਹੋਈ।

ਪਰ ਇਸ ਦੇ ਨਾਲ ਹੀ ਇਹ ਗੱਲ ਵੀ ਨਿਰਵਿਵਾਦ ਹੈ ਕਿ ਗੁਰੂ ਰਾਮ ਸਿੰਘ ਜੀ ਦੀ ਮਹਾਨ ਜੀਵਨ ਗਾਥਾ ਤਾਂ ਲਿਖੀ ਵੀ ਨਹੀਂ ਗਈ। ਜੋ ਥੋਹੜੇ ਬਹੁਤੇ ਉਦਮ ਹੋਏ ਹਨ ਉਹਨਾਂ ਵਿਚੋਂ ਇਕ ਦੇ ਕਰਤਾ ਹਨ ਸ. ਨਾਹਰ ਸਿੰਘ ਜੀ। ਸ. ਨਾਹਰ ਸਿੰਘ ਜੀ ਨੇ ਭਾਰਤੀ ਕੌਮੀ ਸੰਗ੍ਰਹਿਲਿਆਂ 'ਚੋਂ ਇਤਿਹਾਸਕ ਦਸਤਾਵੇਜ਼ਾਂ ਕਢਵਾ ਕੇ ਛਪਵਾਈਆਂ ਵੀ ਅਤੇ ਨਾਮਧਾਰੀ ਇਤਿਹਾਸ ਹਿੱਸਾ ਪਹਿਲਾ ਵੀ ਆਪਣੇ ਅੰਦਾਜ਼ ਵਿਚ ਲਿਖਿਆ। ਉਸੇ ਇਤਿਹਾਸ 'ਚੋਂ ਮਾਲੇਰਕੋਟਲੇ ਦੇ ਸਾਕੇ ਦੇ ਵਾਪਰਨ ਤੋਂ ਇਕ ਸੌ ਵੀਹ ਸਾਲ ਬਾਅਦ ਅਸੀਂ ਕੁਝ ਅੰਸ਼ ਇਸ ਅੰਕ ਵਿਚ ਪ੍ਰਕਾਸ਼ਤ ਕੀਤੇ ਹਨ। ਆਸ ਹੈ ਵਰਿਆਮ ਦੇ ਪਾਠਕ ਉਸ ਮਹਾਨ ਸਾਕੇ ਨੂੰ ਮੁੜ ਯਾਦ ਕਰਦੇ ਹੋਏ ਪਰਦੇਸੀਂ ਗਏ ਪ੍ਰੀਤਮ ਸਤਿਗੁਰੂ ਰਾਮ ਸਿੰਘ ਜੀ ਨੂੰ ਇਕ ਵਾਰ ਉਂਤੇ ਤਰਲੇ ਨਾਲ ਯਾਦ ਕਰਨਗੇ ਜੋ ਪੁਰਾਣੇ ਨਾਮਧਾਰੀਏ ਦੀਵਾਨਾਂ ਵਿਚ ਪੜ੍ਹਦੇ ਹੁੰਦੇ ਸੀ :

ਤਪ ਹੋ ਗਿਆ ਤਪੱਸੀਆ ਪੂਰਾ
ਮੁੜ ਆ ਪੰਜਾਬ ਦੇਸ ਨੂੰ।

—ਜਗਦੀਸ਼ ਸਿੰਘ

# ਕਵੀ ਜੀ ਵੀ ਬਾ-ਕਾਰ ਹੋ ਗਏ

ਸਤਿਗੁਰੂ ਜਗਜੀਤ ਸਿੰਘ ਜੀ ਨੇ ਅਪਾਰ ਕ੍ਰਿਪਾ ਕਰਕੇ ਸਾਡੇ ਮਿਤਰ ਸ. ਪ੍ਰੀਤਮ ਸਿੰਘ ਕਵੀ ਜੀ ਨੂੰ ਦਿੱਲੀ ਵਿਖੇ ਇਕ ਦੀਵਾਨ ਵਿਚ ਚਿੱਟੀ ਮਾਰੂਤੀ ਕਾਰ ਦੀ ਬਖਸ਼ਿਸ਼ ਕੀਤੀ ਹੈ। ਅਸੀਂ ਕਵੀ ਜੀ ਨੂੰ ਇਸ ਸਨਮਾਨ ਤੇ ਵਧਾਈ ਭੇਟ ਕਰਦੇ ਹੋਏ ਕਾਮਨਾ ਕਰਦੇ ਹਾਂ ਕਿ ਕਵੀ ਜੀ ਇਸ ਕਾਰ ਦਾ ਸੁਖ ਲੰਮੇ ਸਮੇਂ ਤਕ ਲੈਣ। ਦਿਨ ਦੁਗਣੀ ਅਤੇ ਰਾਤ ਚੌਗੁਣੀ ਤਰੱਕੀ ਕਰਨ।

—ਜਗਦੀਸ਼ ਸਿੰਘ

## ਖੁਸ਼ ਰਹੋ ਅਹਿਲੇ ਵਤਨ ਹਮ ਤੋ ਸਫਰ ਕਰਤੇ ਹੈਂ



੧੭-੧੮ ਜਨਵਰੀ ੧੮੭੨ ਦੀ ਰਾਤ ਨੂੰ ਸਤਿਗੁਰੂ ਰਾਮ ਸਿੰਘ ਜੀ ਨੂੰ ਜਲਾਵਤਨ ਕੀਤਾ ਗਿਆ। ਸ੍ਰੀ ਭੈਣੀ ਸਾਹਿਬ ਤੋਂ ਤੁਰਨ ਵੇਲੇ ਛੋਟੇ ਵੀਰ ਗੁਰੂ ਹਰੀ ਸਿੰਘ ਨੂੰ ਨਾਮਧਾਰੀ ਸਮਾਜ ਦੀ ਅਗਵਾਈ ਦੀ ਸੌਂਪਣਾ ਕਰਨ ਦਾ ਦ੍ਰਿਸ਼। (ਚਿਤ੍ਰਕਾਰ ਵਰਿਆਮ ਸਿੰਘ ਮੁਸੱਵਰ)

https://archive.org/details/namdhari

# ਸੂਰ ਸਰੁ ਸੋਸਿ ਲੈ, ਸੋਮ ਸਰੁ ਪੋਖਿ ਲੈ

—ਅਮਰ ਭਾਰਤੀ

ਗੁਰਮਤ ਸਿਧਾਂਤ ਵਿਚ ਯੋਗ ਦੀ ਗੱਲ ਚਲਦਿਆਂ ਹੀ ਸੁਣਨ ਵਿਚ ਆਉਂਦਾ ਹੈ ਕਿ ਗੁਰਮਤ ਸਿਧਾਂਤ ਵਿਚ 'ਜੋਗ' ਦੀ ਕੋਈ ਥਾਂ ਨਹੀਂ। ਅਤੇ ਫਿਰ ਇਸ ਗੱਲ ਦੀ ਪੁਸ਼ਟੀ ਵਜੋਂ ਇਹ ਤੁਕਾਂ ਯਾਦ ਕਰਵਾ ਦਿੱਤੀਆਂ ਜਾਂਦੀਆਂ ਨੇ—

ਨਿਉਲੀ ਕਰਮ ਭੁਇਅੰਗਮ ਭਾਠੀ ॥
ਰੇਚਕ ਕੁੰਭਕ ਪੂਰਕ ਮਨ ਹਾਠੀ ॥
ਪਾਖੰਡ ਧਰਮੁ ਪ੍ਰੀਤਿ ਨਹੀਂ ਹਰਿ ਸਉ
ਗੁਰ ਸਬਦ ਮਹਾ ਰਸੁ ਪਾਇਆ ॥
ਕੁਦਰਤਿ ਦੇਖਿ ਰਹੇ ਮਨੁ ਮਾਨਿਆ ॥
ਗੁਰ ਸਬਦੀ ਸਭੁ ਬ੍ਰਹਮੁ ਪਛਾਨਿਆ ॥
ਨਾਨਕ ਆਤਮ ਰਾਮੁ ਸਬਾਇਆ
ਗੁਰ ਸਤਿਗੁਰ ਅਲਖ ਲਖਾਇਆ ॥

ਮਾਰੂ ਮਹਲਾ ੧—੧੦੪੩

ਇਹਨਾਂ ਤੁਕਾਂ ਦੇ ਅਰਥ ਡਾ: ਬਲਬੀਰ ਸਿੰਘ ਜੀ ਨੇ 'ਨਿਰੁਕਤ' ਵਿਚ ਜਿਵੇਂ ਕੀਤੇ ਨੇ ਉਹ ਇਉਂ ਨੇ—

ਨਿਉਲੀ—ਨੌਲੀ, ਇਕ ਯੋਗ ਕ੍ਰਿਆ।
ਭੁਇਅੰਗਮ—ਕੁੰਡਲਿਨੀ।
ਭਾਠੀ—ਦਸਮ ਦੁਆਰ ਰੂਪੀ ਭੱਠੀ।
ਰੇਚਕ—ਸੁਆਸਾਂ ਨੂੰ ਬਾਹਰ ਕੱਢਣਾ।
ਕੁੰਭਕ—ਸੁਆਸਾਂ ਨੂੰ ਰੋਕ ਰੱਖਣਾ।
ਪੂਰਕ—ਸੁਆਸਾਂ ਨੂੰ ਅੰਦਰ ਖਿਚਣਾ।
ਹਾਠੀ—ਹਠ ਕਰਕੇ।

ਡਾ: ਬਲਬੀਰ ਸਿੰਘ ਜੀ ਇਸ ਬਾਰੇ ਲਿਖਦੇ ਨੇ—
"ਇਹ ਗੱਲ ਸਪਸ਼ਟ ਹੈ ਕਿ ਗੁਰੂ ਜੀ ਪਾਖੰਡ ਦੀ ਨਿੰਦਿਆ ਖੁਲ੍ਹੇ ਲਫ਼ਜ਼ਾਂ ਵਿਚ ਕਰਦੇ ਸਨ। ਇਕ ਥਾਵੇਂ ਕਿਹਾ ਹੈ—

ਕਾਲੁ ਨਾਹੀਂ ਜੋਗੁ ਨਾਹੀ ਨਾਹੀ ਸਤ ਕਾ ਢਬੁ ॥
ਥਾਨਸਟ ਜਗ ਭਰਿਸਟ ਹੋਏ ਡੂਬਤਾ ਇਵ ਜਗੁ ॥
ਕਲ ਮਹਿ ਰਾਮ ਨਾਮੁ ਸਾਰੁ ॥
ਅਖੀ ਤ ਮੀਟਹਿ ਨਾਕ ਪਕੜਹਿ
ਠਗਣ ਕਉ ਸੰਸਾਰੁ ॥

ਧਨਾਸਰੀ ਮਹਲਾ ੧-੬੬੨-੬੩"

ਉਪਰੋਕਤ ਬਚਨ ਤੋਂ ਸਪਸ਼ਟ ਹੁੰਦਾ ਹੈ ਕਿ ਸਤਿਗੁਰੂ ਜੀ ਨਾ ਜੋਗ ਦੇ ਵਿਰੁੱਧ ਸਨ ਅਤੇ ਨਾ ਜੋਗ ਦੀਆਂ ਕ੍ਰਿਆਵਾਂ ਦੇ। ਆਪ ਜੋਗ ਤੇ ਜੋਗਿਕ ਕ੍ਰਿਆਵਾਂ ਦੇ ਪਾਖੰਡ ਤੇ ਲੋਕਾਂ ਨੂੰ ਠੱਗਣ ਵਜੋਂ ਕੀਤੀ ਜਾਣ ਵਾਲੀ ਵਰਤੋਂ ਦੇ ਖਿਲਾਫ ਸਨ। ਸਤਿਗੁਰਾਂ ਦੀ ਬਾਣੀ ਵਿਚ ਜਿਵੇਂ ਜੋਗੀਆਂ ਨਾਲ ਸੰਬੰਧਤ ਪਾਖੰਡ ਤੇ ਠੱਗੀ ਬਾਰੇ ਚਰਚਾ ਤੇ ਨਾਪਸੰਦਗੀ ਹੈ ਉਵੇਂ ਹੀ ਧਰਮ ਦੇ ਨਾਮ ਉਪਰ ਹਰ ਧਰਮ ਤੇ ਸੰਪਰਦਾ ਵਲੋਂ ਧਰਮ ਦੇ ਨਾਮ ਉਪਰ ਕੀਤੇ ਜਾਣ ਵਾਲੇ ਪਾਖੰਡ ਤੇ ਠੱਗੀ-ਵਿਹਾਰ ਬਾਰੇ ਨਾਪਸੰਦਗੀ ਹੈ।

ਇਸ ਬਾਣੀ ਦੀ ਰਚਨਾ ਵੇਲੇ ਜੋਗੀਆਂ ਦੀਆਂ ਕਈ ਸੰਪਰਦਾਵਾਂ ਸਨ ਤੇ ਉਹਨਾਂ ਦਾ ਸਮਾਜ ਵਿਚ ਜ਼ਬਰਦਸਤ ਦਖਲ ਸੀ। ਅਸਲ ਜੋਗੀ ਤਾਂ ਕਿਤੇ ਕਿਤੇ ਟਾਵਾਂ ਹੀ ਮਿਲਦਾ ਸੀ—ਪਰ ਭੰਡ ਜੋਗੀਆਂ ਦੀਆਂ ਟੋਲੀਆਂ ਰਾਹਾਂ-ਘਾਟਾਂ ਤੇ ਆਮ ਮਿਲਦੀਆਂ ਸਨ ਅਤੇ ਉਹਨਾਂ ਦਾ ਕੰਮ ਸੀ ਲੋਕਾਂ ਨੂੰ ਠਗਣਾ।

ਗੁਰਬਾਣੀ ਵਿਚ ਜੋਗ ਬਾਰੇ ਬਹੁਤ ਸਾਰੀ ਚਰਚਾ ਹੈ। ਜੋਗ ਨਾਲ ਸੰਬੰਧਤ ਸ਼ਬਦਾਂ ਦੀ ਤਾਂ ਭਰਮਾਰ ਹੀ ਹੈ। ਇਹਨਾਂ ਵਿਚ ਜਪ, 'ਅਜਪਾ', 'ਹੰਸ', 'ਹੰਸਹ', 'ਸੋਹ', 'ਨਾਦ', ਅਨਾਹਤ ਨਾਦ, ਗਗਨ, ਦਸਮ ਦੁਆਰ, ਚੰਦ, ਸੂਰਜ, ਤ੍ਰਿਬੇਣੀ, ਇੜਾ, ਪਿੰਗਲਾ, ਸੁਖਮਨਾ, ਕਮਲ, ਪਵਨ, ਖੱਟ ਚਕ੍ਰ, ਜਤੀ ਤੇ ਰੇਚਕ ਪੂਰਕ, ਕੁੰਭਕ ਆਦਿ ਅਨੇਕਾਂ ਅਜੇਹੇ ਸ਼ਬਦ ਹਨ ਜਿਹਨਾਂ ਦਾ ਯੋਗ ਸਾਧਨਾ ਨਾਲ ਸੰਬੰਧ ਹੈ ਤੇ ਜਿਹਨਾਂ ਦੀ ਗੁਰਬਾਣੀ ਵਿਚ ਭਰਪੂਰ ਵਰਤੋਂ ਹੋਈ ਹੈ। ਜ਼ਾਹਰ ਹੈ ਕਿ ਇਹਨਾਂ ਸ਼ਬਦਾਂ ਦੀ ਵਰਤੋਂ ਯੋਗ ਜਾਂ ਯੋਗੀਆਂ ਦੇ ਵਿਰੋਧ ਵਿਚ 'ਨਾਂਹ' ਧਰਮੀ ਰੂਪ ਵਿਚ ਨਹੀਂ ਸਗੋਂ 'ਹਾਂ' ਧਰਮੀ ਰੂਪ ਵਿਚ ਹੋਈ ਹੈ।

ਹਠ ਯੋਗ ਦੀਆਂ ਕੁਝ ਕੁ ਉਹਨਾਂ ਕ੍ਰਿਆਵਾਂ ਨਾਲ ਗੁਰਬਾਣੀ ਵਿਚ ਮਤਭੇਦ ਵੇਖਣ ਵਿਚ ਆਉਂਦਾ ਹੈ ਜਿਹੜੀਆਂ ਕੇਵਲ ਦੇਹ ਦੀ ਸਿੱਧੀ ਲਈ ਕੀਤੀਆਂ ਜਾਂਦੀਆਂ ਨੇ। ਇਹਨਾਂ ਕ੍ਰਿਆਵਾਂ ਨਾਲ ਹੋਰ ਵੀ ਬਹੁਤ ਸਾਰੇ ਯੋਗ ਸਾਧਕਾਂ ਜਾਂ ਯੋਗ-ਸਿਧਾਂਤੀਆਂ ਦਾ ਵਿਰੋਧ ਹੈ। ਇਸ ਦੇ ਬਾਵਜੂਦ ਹਠ-ਯੋਗ ਦੀ ਬੁਨਿਆਦ ਵਿਚ ਜਿਹੜੇ ਦੋ ਅੱਖਰ 'ਹ' ਤੇ 'ਠ' ਹਨ, ਉਹਨਾਂ ਨਾਲ ਕਿਸ਼ੇ ਵੀ ਗੁਰੂ, ਪੀਰ, ਸੰਤ ਮਹਾਤਮਾ ਜਾਂ ਧਰਮ ਸੰਪਰਦਾ ਦਾ ਵਿਰੋਧ ਨਹੀਂ ਸਗੋਂ ਸਹਿਮਤੀ ਹੈ।

ਹਠ ਯੋਗ 'ਹ' ਤੇ 'ਠ' ਦੇ ਅੱਖਰਾਂ ਤੋਂ ਪਛਾਣ ਵਿਚ ਆਉਂਦਾ ਹੈ। ਬਾਕੀ ਸਾਰੀਆਂ ਕ੍ਰਿਆਵਾਂ ਭਾਵੇਂ ਉਹ ਭਗਤੀ ਯੋਗ ਦੀਆਂ ਹਨ, ਗਿਆਨ ਯੋਗ ਦੀਆਂ ਹਨ, ਰਾਜ ਯੋਗ

ਦੀਆਂ ਹਨ, ਸਹਿਜ ਯੋਗ ਦੀਆਂ ਹਨ, ਬੋਧ, ਜੈਨ, ਵੈਸ਼ਣਵ, ਤਾਂਤ੍ਰਿਕ, ਸ਼ੈਵ, ਸ਼ਾਕਤ ਮਤ ਦੀਆਂ ਹਨ। ਆਪਣੇ ਆਪਣੇ ਢੰਗ ਤੇ ਜੁਗਤ ਨਾਲ ਇਹਨਾਂ ਦੋ ਅੱਖਰਾਂ ਨੂੰ ਸਿੱਧ ਕਰਨ ਲਈ ਹੀ ਨੇ। ਇਹ 'ਹ' 'ਠ' ਸ੍ਰਿਸ਼ਟੀ ਰਚਨਾ ਦੇ ਅੰਗ ਵੀ ਹਨ ਅਤੇ ਪਰਲੋ ਦਾ ਜ਼ਿਰੀਆ ਵੀ।

'ਹਠ ਯੋਗ ਵਿਚ 'ਹ' ਦਾ ਅਰਥ 'ਸੂਰਜ' ਅਤੇ 'ਠ' ਦਾ ਅਰਥ 'ਚੰਦ੍ਰਮਾ' ਹੈ। ਤੰਤਰ ਯੋਗ ਵਿਚ ਇਸਤੋਂ ਉਲਟ 'ਹ' ਦਾ ਅਰਥ ਚੰਦਰਮਾ ਤੇ 'ਠ' ਦਾ ਅਰਥ ਸੂਰਜ ਹੈ। ਸੂਰਜ ਤੇ ਚੰਦਰਮਾ ਦੀ ਵੱਖਰਤਾ ਤੋਂ ਸ੍ਰਿਸ਼ਟੀ ਜਾਂ ਜਗਤ ਦਾ ਪਸਾਰਾ ਹੈ ਅਤੇ ਇਨ੍ਹਾਂ ਦੋਹਾਂ ਦਾ ਮੇਲ ਜਾਂ ਜੋਗ ਸੰਘਾਰ, ਪਰਲੋ ਅਥਵਾ ਪਰਮਾਤਮਾ ਵਿਚ ਜੀਵ ਆਤਮਾ ਦੀ ਵਾਪਸੀ ਦਾ ਸਾਧਨ ਹੈ। ਸੱਜੀ ਤੇ ਖੱਬੀ ਨਾਸ ਰਾਹੀਂ ਅਸੀਂ ਜਿਹੜੇ ਸਵਾਸ ਲੈਂਦੇ ਤੇ ਛੱਡਦੇ ਹਾਂ, ਇਨ੍ਹਾਂ ਸਵਾਸਾਂ ਨੂੰ ਵੱਖ ਵੱਖ ਮਤਾਂ ਅਨੁਸਾਰ ਸੂਰਜ-ਚੰਦਰ-ਸ਼ਵਾਸ ਪ੍ਰਸ਼ਵਾਸ ਦੇ ਨਾਮ ਨਾਲ ਜਾਣਿਆ ਜਾਂਦਾ ਹੈ। ਸਰੀਰ ਦੀ ਰੀੜ੍ਹ ਜਾਂ ਕੰਗਰੋੜ ਵਿਚ ਮਤ ਅਨੁਸਾਰ ਤਿੰਨ ਨਾੜੀਆਂ ਮੰਨੀਆਂ ਜਾਂਦੀਆਂ ਹਨ—'ਇੜਾ', 'ਪਿੰਗਲਾ' ਦੋ ਪਾਸੀਂ ਅਤੇ 'ਸੁਖਮਨਾ' ਵਿਚਕਾਰ। ਇਨ੍ਹਾਂ ਨਾੜੀਆਂ ਨੂੰ ਸੂਰਜ ਨਾੜੀ, ਚੰਦਰ ਨਾੜੀ ਤੇ ਬ੍ਰਹਮ ਨਾੜੀ ਕਿਹਾ ਜਾਂਦਾ ਹੈ। ਚੌਵੀ ਘੰਟਿਆਂ ਵਿਚ ਅਸੀਂ ਜੋ (੨੧੬੦੦) ਇੱਕੀ ਹਜ਼ਾਰ ਛੇ ਸੌ ਵਾਰੀ ਸਾਹ ਲੈਂਦੇ-ਛੱਡਦੇ ਹਾਂ—ਉਹ ਇੜਾ ਤੇ ਪਿੰਗਲਾ ਨਾੜੀਆਂ ਰਾਹੀਂ ਹੀ ਆਉਂਦੇ ਜਾਂਦੇ ਨੇ। ਇਹ ਸਾਹ ਜਾਂ ਪ੍ਰਾਣ-ਅਪਾਨ ਇਕ ਦੂਜੇ ਦਾ ਪਿੱਛਾ ਕਰਕੇ ਆਪਸ ਵਿਚ ਮਿਲਣ ਦੀ ਕੋਸ਼ਿਸ਼ ਕਰਦੇ ਹਨ ਪਰ ਬਿਨਾ ਮਨੁੱਖੀ ਜਤਨ ਦੇ ਜੁਗਤ ਤੇ ਇਹ ਜਨਮ ਜਨਮਾਂਤਰ ਤੱਕ ਆਪਸ ਵਿਚ ਮਿਲ ਨਹੀਂ ਸਕਦੇ। ਇਹਨਾਂ ਦੇ ਮਿਲਨ ਜਾਂ ਜੋਗ ਦਾ ਜਤਨ ਤੇ ਉਸਦੀ ਵਿਧੀ ਅਥਵਾ ਜੁਗਤ ਜੋਗ-ਸ਼ਾਸਤਰ ਦੱਸਦਾ ਹੈ ਤੇ ਜੋਗ ਸਾਧਨਾਂ ਨਾਲ ਇਹ ਜੋਗ ਹੁੰਦਾ ਹੈ। ਜਦੋਂ ਜੋਗ ਸਾਧਨਾਂ ਰਾਹੀਂ ਇਨ੍ਹਾਂ ਦੋਹਾਂ ਸੂਰਜ ਤੇ ਚੰਦ੍ਰ ਜਾਂ ਇੜਾ, ਪਿੰਗਲਾ ਵਿਚੋਂ ਦੀ ਆਉਣ ਜਾਣ ਵਾਲੀ ਪੌਣ ਅਥਵਾ ਪ੍ਰਾਣ-ਅਪਾਨ ਦਾ ਆਪਸ ਵਿਚ ਮੇਲ ਹੁੰਦਾ ਹੈ। ਓਦੋਂ ਤੀਜੀ ਨਾੜੀ—'ਸੁਖਮਨਾ' ਜਿਸਨੂੰ ਬ੍ਰਹਮ ਨਾੜੀ ਜਾਂ ਅਗਨੀ ਨਾੜੀ ਵੀ ਕਿਹਾ ਜਾਂਦਾ ਹੈ—ਦਾ ਬੰਦ ਮੂੰਹ ਖੁਲ੍ਹ ਜਾਂਦਾ ਹੈ ਤੇ ਦੋਹਾਂ ਨਾੜੀਆਂ ਵਿਚੋਂ ਲੰਘਣ ਵਾਲਾ ਪ੍ਰਾਣ-ਅਪਾਨ ਸੂਖਮ ਹੋ ਕੇ 'ਸੁਖਮਨਾ' ਨਾੜੀ ਵਿਚ ਪਰਵੇਸ਼ ਕਰ ਜਾਂਦਾ ਹੈ। ਇਸ ਮਿਲਨ ਦੇ ਛਿਣ—ਬਿਜਲੀ ਦੇ ਰੌ ਦੇ ਤੁਲ ਕੁੰਡਲਿਨੀ ਜਾਗਦੀ ਹੈ—ਜਿਹੜੀ ਸਾਢੇ ਤਿੰਨ ਲਪੇਟਿਆਂ ਵਿਚ ਕੁੰਡਲ ਮਾਰ ਕੇ ਸੁਖਮਨਾ ਦੇ ਮੂੰਹ ਨੂੰ ਰੋਕ ਕੇ ਸੁੱਤੀ ਹੁੰਦੀ ਹੈ। ਪ੍ਰਾਣ-ਅਪਾਨ ਦੇ ਮੇਲ ਤੋਂ ਬਣੇ ਸਮਾਨ ਦੇ ਸੁਖਮਨਾ ਵਿਚ ਪਰਵੇਸ਼ ਨੂੰ, ਦੂਜੇ ਸ਼ਬਦਾਂ ਵਿਚ ਜਾਗ੍ਰਤ ਕੁੰਡਲਿਨੀ ਦੇ ਸੁਖਮਨਾ ਵਿਚ ਪਰਵੇਸ਼ ਨੂੰ ਕਿਸੇ ਵੀ ਤਰ੍ਹਾਂ ਦੇ, ਕਿਸੇ ਵੀ ਮਤ ਦੇ ਯੋਗ ਅਨੁਸਾਰ ਜੀਵ-ਆਤਮਾ ਨੂੰ ਪਰਮਾਤਮਾ ਤਕ ਲਿਜਾਣ ਵਾਲੀ ਪੌੜੀ ਦਾ ਪਹਿਲਾ ਡੰਡਾ ਆਖਿਆ ਜਾ ਸਕਦਾ ਹੈ।

ਸਤਿਗੁਰੂ ਨਾਨਕ ਨੇ ਇਸ 'ਹ' 'ਠ' ਰੂਪੀ ਸੂਰਜ ਚੰਦਰ ਜਾਂ ਪ੍ਰਾਣ-ਅਪਾਨ ਨੂੰ ਜੁਗਤ ਨਾਲ ਮਿਲਣ ਦਾ ਉਪਦੇਸ਼ ਦੇਂਦਿਆਂ ਫੁਰਮਾਇਆ ਹੈ—

'ਸੂਰ ਸਰੁ ਸੋਸਿ ਲੈ, ਸੋਮ ਸਰੁ ਪੋਖਿ ਲੈ,  
ਜੁਗਤਿ ਕਰਿ ਮਰਤੁ ਸੁ ਸਨਬੰਧੁ ਕੀਜੈ ॥  
ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ,  
ਉਡੈ ਨਹ ਹੰਸੁ, ਨਹ ਕੰਧੁ ਛੀਜੈ ॥  
ਮੂੜੇ ਕਾਇਚੇ ਭਰਮਿ ਭੁਲਾ ॥  
ਨਹ ਚੀਨਿਆ ਪਰਮਾਨੰਦੁ ਬੈਰਾਗੀ ॥ ਰਹਾਉ ॥  
ਅਜਰ ਗਹੁ ਜਾਰਿ ਲੈ ਅਮਰ ਗਹੁ ਮਾਰਿ ਲੈ,  
ਭ੍ਰਾਤਿ ਤਜਿ ਛੋਡਿ ਤਉ, ਅਪਿਉ ਪੀਜੈ ।  
ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ,  
ਉਡੈ ਨਹ ਹੰਸੁ ਨਹ ਕੰਧੁ ਛੀਜੈ ॥  
ਭਣਤ ਨਾਨਕੁ ਜਨੋ ਰਵੈ ਜੇ ਹਰਿ,  
ਮਨੋ ਮਨ ਪਵਨ ਸਿਉ ਅੰਮ੍ਰਿਤੁ ਪੀਜੈ ॥  
ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ,  
ਉਡੈ ਨਹ ਹੰਸੁ ਨਹ ਕੰਧੁ ਛੀਜੈ ॥

ਮਾਰੂ ਮਹਲਾ ੧, ੬੯੧-੬੨

ਇਸ ਸ਼ਬਦ ਦੇ ਅਰਥ 'ਸ਼ਬਦਾਰਥ ਗੁਰੂ ਗ੍ਰੰਥ ਸਾਹਿਬ ਜੀ' ਵਿਚ ਇੰਜ ਕੀਤੇ ਗਏ ਨੇ—

"ਸੂਰਜ ਦੀ ਸੁਰ (ਇੜਾ) ਤੁਮੋ ਗੁਣੀ ਸੁਭਾਵ ਨੂੰ ਸਾੜ ਕੇ ਸੁਕਾ ਦੇ, ਇਹ ਹੈ ਇੜਾ ਵਿਚ ਪ੍ਰਾਣ ਚਾੜ੍ਹਣੇ। ਚੰਦ੍ਰਮਾ ਦੀ ਸੁਰ (ਪਿੰਗਲਾ)। ਸਤੋ ਗੁਣੀ ਸੁਭਾਵ ਨੂੰ ਤਕੜਾ ਕਰ, ਇਹ ਹੈ ਪਿੰਗਲਾ ਵਿਚੋਂ ਪ੍ਰਾਣ ਉਤਾਰਨੇ। (ਸੰਸਕ੍ਰਿਤ ਮਾਰੁਤ) ਹਵਾ ਪ੍ਰਾਣ। ਜ਼ਿੰਦਗੀ ਨੂੰ ਇਕ ਜੁਗਤੀ ਵਿਚ ਤੋਰੋ, ਇਹ ਹੈ ਪ੍ਰਾਣਾਂ ਨੂੰ ਸੁਖਮਨਾਂ ਵਿਚ ਟਿਕਾਣਾ। ਇਹੋ ਜਿਹਾ ਸਾਰਾ ਸੰਬੰਧ (ਮੇਲ) ਜੋੜ। ਇਸ ਜੁਗਤ ਨਾਲ ਮੱਛੀ ਵਾਲੀ ਚਪਲ (ਚੰਚਲਤਾ) ਵਾਲੇ ਮਨ ਨੂੰ ਸਾਂਭਿਆ ਜਾ ਸਕਦਾ ਹੈ, ਫਿਰ ਜਨਮ ਮਰਨ ਮੁਕ ਜਾਂਦਾ ਹੈ।"

ਇਨ੍ਹਾਂ ਅਰਥਾਂ ਵਿਚ 'ਜ਼ਿੰਦਗੀ ਨੂੰ ਇਕ ਜੁਗਤੀ ਵਿਚ ਤੋਰੋ', ਇਹ ਹੈ ਪ੍ਰਾਣਾਂ ਨੂੰ ਸੁਖਮਨਾ ਵਿਚ ਟਿਕਾਣਾ'—ਦੀ ਥਾਂ ਜੇ 'ਜੁਗਤ ਨਾਲ ਪ੍ਰਾਣ-ਅਪਾਨ, ਸੂਰਜ ਚੰਦਰ ਨੂੰ ਆਪਸ ਵਿਚ ਮਿਲਾਓ, ਲਿਖਿਆ ਜਾਂਦਾ ਤਾਂ ਸਹੀ ਹੁੰਦਾ।

ਉਪਰੋਕਤ ਤੁਕਾਂ ਵਿਚ 'ਜੁਗਤਿ' ਸ਼ਬਦ ਚਾਰ ਵਾਰ ਆਇਆ ਹੈ। ਮਤਲਬ ਸਿੱਧਾ ਹੀ ਹੈ ਕਿ ਜੁਗਤ ਨਾਲ

ਪ੍ਰਾਣ-ਅਪਾਨ ਨੂੰ ਆਪਸ ਵਿਚ ਮਿਲਾਓ ਤੇ ਉਨ੍ਹਾਂ ਨੂੰ ਜੁਗਤ ਨਾਲ ਸੂਖਮ ਕਰਕੇ ਸੁਖਮਨਾ ਵਿਚ ਪੁਚਾਓ। ਇਸ ਜੁਗਤ ਨਾਲ 'ਤਊ' ਰੂਪੀ ਹਉਮੈ ਟੁਟਦੀ ਮੀਨ ਵਾਂਗ ਚੰਚਲ ਮਨ ਵੱਸ ਵਿਚ ਆਉਂਦਾ ਹੈ।

ਯੋਗ ਸ਼ਾਸਤਰ ਵਿਚ ਮੰਨਿਆਂ ਜਾਂਦਾ ਹੈ ਕਿ ਜੇ 'ਪ੍ਰਾਣ' ਸਧ ਜਾਣ ਜਾਂ ਵੱਸ ਵਿਚ ਆ ਜਾਣ ਤਾਂ ਹੀ ਮਨ ਸਧਦਾ ਹੈ, ਨਹੀਂ ਤੇ ਉਸਦੀ ਚੰਚਲਤਾ ਜਾਂਦੀ ਨਹੀਂ। ਪ੍ਰਾਣ ਸਾਧਨਾ ਹਰ ਹਾਲਤ ਵਿਚ ਜ਼ਰੂਰੀ ਹੈ। ਭਾਵੇਂ ਉਹ ਹਠ ਯੋਗ ਦੀ ਰੇਚਕ ਕੁੰਭਕ ਪੂਰਕ ਵਿਧੀ ਨਾਲ ਹੋਵੇ, ਭਾਵੇਂ ਗੁਰ ਸ਼ਬਦ ਦੇ 'ਜਪ' ਜਾਂ 'ਅਜਪਾ' ਸਾਧਨ ਰਾਹੀਂ ਹੋਵੇ ਭਾਵੇਂ ਕੀਰਤਨ-ਪਾਠ ਨਾਲ ਹੋਵੇ ਤੇ ਭਾਵੇਂ ਸਤਿਗੁਰੂ ਦੀ ਅਨੁਗ੍ਰਹਿ ਦ੍ਰਿਸ਼ਟੀ ਨਾਲ ਹੋਵੇ। ਸਤਿਗੁਰੂ ਦੀ ਅਨੁਗ੍ਰਹਿ ਦ੍ਰਿਸ਼ਟੀ ਵੀ ਐਵੇਂ ਨਹੀਂ ਮਿਲਦੀ। ਉਸ ਲਈ ਜਾਂ ਤੇ ਪਿਛਲੇ ਜਨਮ ਦੀ ਸਾਧਨਾ ਆਧਾਰ ਬਣਦੀ ਹੈ ਜਾਂ ਇਸ ਜਨਮ ਵਿਚ ਉਸ ਤਰ੍ਹਾਂ ਦੇ ਜਤਨ ਕਰਨੇ ਹੀ ਪੈਂਦੇ ਨੇ ਜਿਨ੍ਹਾਂ ਨਾਲ ਸਤਿਗੁਰੂ ਦੀ ਸਵੱਲੀ ਨਜ਼ਰ ਹੋ ਸਕੇ। ਹਰ ਹਾਲਤ ਵਿਚ ਜਤਨ ਤੇ ਜੁਗਤ ਜ਼ਰੂਰੀ ਹੈ। ਪਰ ਉਪਰੋਕਤ ਤੁਕਾਂ ਵਿਚੋਂ ਜੋ ਜੁਗਤਿ ਉਭਰਕੇ ਸਾਹਮਣੇ ਆਉਂਦੀ ਹੈ ਉਹ ਰੇਚਕ ਕੁੰਭਕ ਪੂਰਕ ਪ੍ਰਾਣਾਯਾਮ ਵਾਲੀ ਜੁਗਤਿ ਹੀ ਹੈ।

ਡਾ: ਬਲਬੀਰ ਸਿੰਘ ਜੀ ਨੇ 'ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਵਿਚ ਜੋਗ ਜਾਂ ਹਠ ਜੋਗ ਦੀ ਚਰਚਾ ਕਰਦਿਆਂ ਸਤਿਗੁਰਾਂ ਦੇ ਕਈ ਸ਼ਬਦਾਂ ਨੂੰ ਪ੍ਰਾਣਾਯਾਮੀ ਜੁਗਤ ਦੀ ਕਾਟ ਲਈ ਹਵਾਲੇ ਵਜੋਂ ਲਿਖਿਆ ਹੈ। ਪਰ ਆਪ ਨੇ ਸਤਿਗੁਰੂ ਨਾਨਕ ਦੀ ਉਪਰੋਕਤ ਬਾਣੀ ਨੂੰ ਇਸ ਚਰਚਾ ਵਿਚ ਅਮਲ ਕਰਨਾ ਮੁਨਾਸਿਬ ਨਹੀਂ ਸਮਝਿਆ। ਸ਼ਾਇਦ ਇਸ ਲਈ ਕਿ ਇਹ ਇਕੱਲੀ ਬਾਣੀ ਹੀ ਜੋਗ ਜੁਗਤਿ ਬਾਰੇ ਸਤਿਗੁਰੂ ਨਾਨਕ ਦੇ ਦ੍ਰਿਸ਼ਟੀਕੋਨ ਨੂੰ ਸਪੱਸ਼ਟ ਕਰਕੇ ਸਮਝਾਉਣ ਲਈ ਕਾਫ਼ੀ ਹੈ।

ਡਾ: ਬਲਬੀਰ ਸਿੰਘ ਜੀ ਨੇ ਨਿਰੁਕਤ ਵਿਚ ਜੋਗ ਬਾਰੇ ਵਿਚਾਰ ਪੇਸ਼ ਕਰਦਿਆਂ 'ਹ' 'ਠ' ਬਾਰੇ ਇਕ ਭੁਲੇਖੇ ਦਾ ਪ੍ਰਗਟਾਵਾ ਵੀ ਕੀਤਾ ਹੈ। ਆਪ ਨੇ ਗੋਰਖ ਪੱਧਤੀ ਦੇ ਇਸ ਹੇਠ ਲਿਖੇ ਸਲੋਕ ਨੂੰ ਬਿਨਾਂ ਲਿਖਿਆਂ ਇਸਦੇ ਨੰਬਰ ਦੇ ਹਵਾਲੇ ਨਾਲ ਹੀ :—

ਉਦਘਾਟਯੇਤ ਕਪਾਟੰ ਤੁ ਯਥਾ ਕੁੰਚਕਯਾ ਹਠਾਤ੍।
ਕੁੰਡਲਿਨਯਾ ਤਤੋ ਯੋਗੀ ਮੋਖਦ੍ਵਾਰੰ ਪ੍ਰਭੇਦਯੇਤ

ਇਸ ਦਾ ਜ਼ਿਕਰ ਕਰਕੇ ਇੰਜ ਭਾਵ ਅਰਥ ਕੀਤਾ ਹੈ।

"ਜਿਸ ਤਰ੍ਹਾਂ ਕੋਈ ਜ਼ੋਰ ਨਾਲ ਚਾਬੀ ਦੇ ਜ਼ਰੀਏ ਕਿਵਾੜ ਖੋਲ੍ਹ ਲੈਂਦਾ ਹੈ, ਇਸ ਤਰ੍ਹਾਂ ਯੋਗੀ ਕੁੰਡਲਿਨੀ ਦੁਆਰਾ ਜ਼ੋਰ ਨਾਲ ਮੋਖ ਦੁਆਰ ਖੋਲ੍ਹ ਲੈਂਦਾ ਹੈ।"

ਸਵਾਲ ਹੈ ਕਿ ਜਦੋਂ ਜੋਗੀ ਦੇ ਹੱਥ ਵਿਚ ਜੁਗਤ ਰੂਪੀ ਕੁੰਜੀ ਹੋਵੇ ਤਾਂ ਫਿਰ ਜ਼ੋਰ ਜ਼ਬਰਦਸਤੀ ਨਾਲ ਕਿਵਾੜ ਖੋਲ੍ਹਣ ਦਾ ਕੀ ਮਤਲਬ ਹੈ ? ਪਰ ਡਾ: ਸਾਹਿਬ ਨੇ ਆਪਣੇ ਨਿੱਜੀ ਜ਼ੋਰ ਨਾਲ ਜੋਗੀ ਦੀ ਕੁੰਜੀ ਲਗਾਉਣ ਦੀ ਵਿਧੀ ਜਾਂ ਜੁਗਤ ਨੂੰ ਵੀ 'ਜ਼ੋਰ' ਦਾ ਨਾਮ ਦੇ ਦਿੱਤਾ ਹੈ। ਆਪ ਨੇ ਅਗੇ ਚੱਲ ਕੇ ਲਿਖਿਆ ਹੈ ਗੁਰਬਾਣੀ ਵਿਚ ਇਹ ਦਰਵਾਜ਼ੇ ਖੁਲ੍ਹਣ ਦਾ ਤਰੀਕਾ ਜ਼ੋਰ ਵਾਲਾ (ਹਠਾਤ੍) ਨਹੀਂ। ਕੁੰਡਲਿਨੀ ਦੀ ਬਜਾਏ ਗੁਰ-ਸ਼ਬਦ ਨਾਲ ਦਰਵਾਜ਼ੇ ਖੁਲ੍ਹ ਜਾਂਦੇ ਹਨ...।"

ਆਪ ਨੇ 'ਹਠਾਤ੍' ਸ਼ਬਦ ਨੂੰ 'ਜ਼ੋਰ ਨਾਲ' ਦੇ ਅਰਥ ਵਿਚ ਲਿਖਿਆ ਹੈ ਜਦੋਂ ਕਿ 'ਹਠਾਤ' ਦਾ ਅਰਥ ਹੈ— ਅਚਾਨਕ ਸਹਿਜ ਸੁਭਾਅ ਵਿਧੀ ਜਾਂ ਜੁਗਤ ਨਾਲ ਪ੍ਰਾਣ-ਅਪਾਨ ਦਾ ਮੇਲ ਹੁੰਦਿਆਂ ਹੀ ਮੋਖ ਦੁਆਰ ਖੁਲ੍ਹ ਜਾਂਦਾ ਹੈ।

ਇਸੇ ਸ਼ਲੋਕ ਦਾ ਅਰਥ ਕਰਦਿਆਂ ਪੰਡਿਤ ਹਜ਼ਾਰੀ ਪ੍ਰਸਾਦ ਦਿਵੇਦੀ ਨੇ ਆਪਣੀ ਪੁਸਤਕ 'ਨਾਥ ਸੰਪ੍ਰਦਾਇ' ਵਿਚ ਇਉਂ ਲਿਖਿਆ ਹੈ :—

"ਹੋਰ ਹੋਰ ਵਿਧੀਆਂ ਨਾਲ ਵੀ ਮੋਖਸ਼ ਪ੍ਰਾਪਤ ਕੀਤਾ ਜਾਂਦਾ ਹੈ, ਪਰ ਚਾਬੀ ਨਾਲ ਜਿਸ ਤਰ੍ਹਾਂ ਤਾਲਾ 'ਹਠਾਤ੍' ਖੁਲ੍ਹ ਜਾਂਦਾ ਹੈ ਉਸ ਤਰ੍ਹਾਂ ਕੁੰਡਲਿਨੀ ਦੇ ਉਦਬੋਧਨ (ਜਾਗਰਣ) ਨਾਲ ਹਠਾਤ੍ (ਅਚਾਨਕ) ਮੋਖਸ਼ਦ੍ਵਾਰ ਅਨਾਯਾਸ ਹੀ ਖੁਲ੍ਹ ਜਾਂਦਾ ਹੈ। ਹਠਾਤ ਮੋਖਸ਼ ਦ੍ਵਾਰ ਖੋਹਲਨ ਦੀ ਵਿਧੀ ਦੱਸਣ ਲਈ ਵੀ ਇਸ ਯੋਗ ਨੂੰ 'ਹਠਯੋਗ' ਆਖਦੇ ਨੇ। ਇਸ ਕੁੰਡਲਿਨੀ ਉਦਬੋਧਨ ਦੀਆਂ ਕਈ ਵਿਧੀਆਂ ਹੋ ਸਕਦੀਆਂ ਨੇ।"

—ਨਾਥ ਸੰਪਰਦਾਇ, ਪੰਨਾ ੧੩੯

'ਗੁਰ ਸ਼ਬਦ' ਦੇ ਜਪ ਦੀ ਚਰਚਾ ਕਰਨੀ ਜਿੰਨੀ ਸੌਖੀ ਹੈ ਓਨਾ ਸੌਖਾ ਉਸ ਦਾ ਜਪ ਨਹੀਂ ਹੈ। ਉਸ ਜਪ ਦਾ ਜਾਪ ਤੇ ਉਸ ਦਾ ਅਸਰ ਵੀ ਜੁਗਤ ਤੇ ਜਤਨ ਦਾ ਮੁਥਾਜ ਹੈ। ਅਤੇ ਇਹ ਜੁਗਤ ਤੇ ਜਤਨ ਹਰ ਹਾਲਤ ਵਿਚ ਜੋਗ ਸਾਧਨਾ ਦੇ ਘੇਰੇ ਵਿਚ ਆਉਂਦੇ ਨੇ ਉਸ ਤੋਂ ਵੱਖਰੇ ਨਹੀਂ ਰਹਿੰਦੇ।

ਉਂਜ ਇਹ ਗੱਲ ਵੀ ਨਹੀਂ ਕਿ ਸਿਰਫ਼ ਗੁਰਬਾਣੀ ਵਿਚ ਹੀ ਪਾਖੰਡ ਨੂੰ ਲਾਮਬੰਦ ਕੀਤਾ ਗਿਆ ਹੈ। ਹਠ ਯੋਗੀ ਗੋਰਖ ਨਾਥ ਦੀ ਬਾਣੀ ਵਿਚ ਵੀ ਢੇਰ ਚਿਰ ਪਹਿਲਾਂ ਇਸ ਤੱਥ ਦੀ ਚਰਚਾ ਹੋਈ ਸੀ—

ਪਾਵਿਡਿਆਂ ਪਗ ਫਿਲਸੈ ਅਵਧੂ ਲੋਹੈ ਛੀਜੰਤ ਕਾਯਾ।
ਨਾਗਾ ਮੁਨੀ ਦੂਧਾਧਾਰੀ ਐਸਾ ਜੋਗ ਨ ਪਾਯਾ।

ਦੂਧਾਧਾਰੀ ਪਰ ਘਰਿ ਚਿਤ, ਨਾਗਾ ਲਕੜੀ ਚਾਹੈ ਨਿਤ ।
ਮੋਨੀ ਕਰੈਂ ਮਯੰਤ੍ਰ ਕੀ ਆਸ,
ਬਿਨ ਗੁਰ ਗੁਦੜੀ ਨਹੀਂ ਬੈਸਾਸ ॥

ਗੋਰਖ ਨਾਥ ਨੇ ਪਾਖੰਡੀ ਜੋਗੀ ਬਾਰੇ ਫਿਰ ਕਿਹਾ ਹੈ—

"ਸਾਂਗ ਕਾ ਪੂਰਾ ਗਿਆਨ ਕਾ ਊਰਾ,
ਪੇਟ ਕਾ ਤੂਟਾ ਡਿੰਭ ਕਾ ਸੂਰਾ ।
ਬਦੇਤ ਗੋਰਖ ਨਾਥ ਨ ਪਾਯਾ ਜੋਗ,
ਕਰਿ ਪਾਸ਼ੰਡ ਰਿਝਾਯਾ ਲੋਗ ।"

+





# ਨੀਂ ਆਜ਼ਾਦੀਏ

—ਬਖਸ਼ੀਸ਼ ਪੰਜਾਬੀ—

ਜੇ ਤੂੰ ਕਹੇਂ ਦਿਲ ਦੀ ਸੁਨਾਵਾਂ ਨੀਂ ਆਜ਼ਾਦੀਏ ॥
ਜੋ ਪਿੰਡੇ ਪਈਆਂ ਲਾਸਾਂ ਮੈਂ ਵਿਖਾਵਾਂ ਨੀ ਆਜ਼ਾਦੀਏ ॥
ਪੀੜਾਂ ਦਾ ਪਰਾਗਾ ਜਿਹੜਾ ਪੈ ਗਿਆ ਹੈ ਪੱਲੇ ਮੇਰੇ,
ਬੋਲ ਉਹਤੋਂ ਪੜਦਾ ਹਟਾਵਾਂ ਨੀਂ ਆਜ਼ਾਦੀਏ ॥
੧੮ ਸੌ ਬਹੱਤਰਾਂ ਜਾਂ ੧੯ ਸੌ ਇਕੱਤਰਾਂ ਦਾ,
ਕਿਹੜਾ ਤੈਨੂੰ ਵਰਕਾ ਪੜ੍ਹਾਵਾਂ ਨੀਂ ਆਜ਼ਾਦੀਏ ?
ਸੌ ਵਿਚੋਂ ਅੱਸੀ ਅੱਸੀ ਹੋਈਏ ਕੁਰਬਾਨ ਤਾਂ ਵੀ,
ਕਿਹੜੀ ਗੱਲੋਂ ਕਦਰਾਂ ਨਾ ਪਾਵਾਂ ਨੀਂ ਆਜ਼ਾਦੀਏ ?
ਚੁੰਮ ਲੀਤਾ ਫਾਂਸੀਆਂ ਦੇ ਫੰਦਿਆਂ ਨੂੰ ਹਸਕੇ ਮੈਂ,
ਤੋਪਾਂ ਸਾਂਹਵੇਂ ਛਾਤੀਆਂ ਨੂੰ ਡਾਹਵਾਂ ਨੀ ਆਜ਼ਾਦੀਏ ॥
ਮਾਣ ਤਾਣ ਥੋੜ੍ਹਾ ਜਿੰਨਾ ਮੈਨੂੰ ਕਿਸੇ ਦੇਣਾ ਕੀ ਸੀ,
ਗਲੇ ਘੁੱਟ ਦਿਤੀਆਂ ਨੇ ਸਾਹਾਂ ਨੀਂ ਆਜ਼ਾਦੀਏ ॥
ਮਲੋ ਮਲੀ ਇਕੋ ਰੱਸੇ ਬੰਨ੍ਹਣਾ ਬੇਦੋਸ਼ਿਆਂ ਨੂੰ,
ਇਹ ਕਦੋਂ ਤਕ ਦਵੇਂਗੀ ਸਜ਼ਾਵਾਂ ਨੀਂ ਆਜ਼ਾਦੀਏ ?
ਸਬਰਾਂ ਦਾ ਘੁਟ ਜੇ ਕੋਈ ਭਰੇਗਾ ਤਾਂ ਕਿੰਨਾ ਚਿਰ,
ਪੁੱਤਰ ਮੈਂ ਕਿੰਨੇ ਕੁ ਮਰਾਵਾਂ ਨੀਂ ਆਜ਼ਾਦੀਏ ?
ਘਰ ਘਰ ਵਿਚੋਂ ਵੈਣ ਸੁਣ ਤਾਂ ਸੁਹਾਗਣਾਂ ਦੇ,
ਜੀਂਦੇ ਜੀ ਹੀ ਮਰ ਗਈਆਂ ਮਾਵਾਂ ਨੀਂ ਆਜ਼ਾਦੀਏ ॥
ਕਿਹੜੀਆਂ ਕਲਾਈਆਂ ਉਤੇ ਭੈਣ ਅੱਜ ਰਾਖੀ ਬੰਨ੍ਹੇ ?
ਮੁੜ ਕੇ ਜਾਂ ਆਉਣਾ ਨਹੀਂ ਭਰਾਵਾਂ ਨੀਂ ਆਜ਼ਾਦੀਏ ॥
ਗਿਧਿਆਂ ਦੇ ਗੀਤ ਅੱਜ ਬਣ ਗਏ ਨੇ ਕੀਰਨੇ,
ਰੋਂਦੇ ਨੈਣ ਸੀਨੇ ਵਿਚੋਂ ਆਹਾਂ ਨੀਂ ਆਜ਼ਾਦੀਏ ॥
ਆਪਣੇ ਬੇਗਾਨਿਆਂ ਦਾ ਰੂਪ ਅਜ ਧਾਰ ਬੈਠੇ,
ਕਿੰਝ ਕੰਧ ਫੁਟ ਦੀ ਗਿਰਾਵਾਂ ਨੀਂ ਆਜ਼ਾਦੀਏ ?
ਆ ਬਹਿ ਜਾ ਕੋਲ ਮੇਰੇ, ਕਹਿਦੇ ਉਹ ਵੀ ਕੁਝ ਨੇੜੇ ਆਵੇ,
ਮੈਂ ਤਾਂ ਖੁਲ੍ਹੇਦਿਲੀਂ ਸ਼ਿਕਵੇ ਮਿਟਾਵਾਂ ਨੀਂ ਆਜ਼ਾਦੀਏ ॥
ਭਾਰਤੀ ਹਾਂ ਮੈਂ ਕੀ ਹੋਇਆ ਜੇ ਪੰਜਾਬੀ ਵੀ ਹਾਂ.
ਤੈਥੋਂ ਤਾਂ ਮੈਂ ਮੁਖ ਨਾ ਭਵਾਵਾਂ ਨੀਂ ਆਜ਼ਾਦੀਏ ॥
ਪਰ ਅਫਸੋਸ ਉਹ ਪੰਜਾਬੀ ਨੂੰ ਨਾ ਗਲੇ ਲਾਵੇ,
ਤਾਂ ਦੱਸ ਕਿੰਜ ਭੰਗੜੇ ਮੈਂ ਪਾਵਾਂ ਨੀਂ ਆਜ਼ਾਦੀਏ ॥

੨੧੯—ਸੰਤ ਗੜ
ਮੇਜਰ ਭੁਪਿੰਦਰ ਸਿੰਘ ਨਗਰ
ਨਵੀਂ ਦਿਲੀ

# ਪੰਜਾਬੀ ਸਭਿਆਚਾਰ ਦੇ ਨਾਂ 'ਤੇ ਲੱਚਰਵਾਦ

**—ਡਾ: ਤੇਜਵੰਤ ਮਾਨ**

ਅੱਜ ਇਕ ਸੋਚੀ ਸਮਝੀ ਸਕੀਮ ਅਧੀਨ ਟੀ. ਵੀ. ਰੇਡੀਓ ਅਤੇ ਹੋਰ ਯੂਥ ਸੰਸਥਾਵਾਂ, ਸਭਿਆਚਾਰਕ ਕੇਂਦਰਾਂ ਰਾਹੀਂ ਲੋਕ-ਸਭਿਆਚਾਰ ਨੂੰ ਵਿਗਾੜਕੇ ਪੇਸ਼ ਕੀਤਾ ਜਾ ਰਿਹਾ ਹੈ। ਪੰਜਾਬੀ ਸਭਿਆਚਾਰ ਅਤੇ ਲੋਕ-ਸਾਹਿਤ ਦੇ ਨਾਂ ਉਤੇ ਅਜਿਹੇ ਘਟੀਆ ਅਤੇ ਲੱਚਰ ਕਿਸਮ ਦੇ ਗੀਤਾਂ, ਸਕਿੱਟਾਂ, ਨਕਲਾਂ, ਗਿਧਿਆਂ, ਭੰਗੜਿਆਂ ਦੀ ਪੇਸ਼ਕਾਰੀ ਹੋ ਰਹੀ ਹੈ ਕਿ ਅਸੀਂ ਆਪਣੇ ਅੱਗੇ ਹੀ ਸ਼ਰਮਸਾਰ ਹੋ ਜਾਂਦੇ ਹਾਂ। ਇਹ ਇਕ ਬਹੁਤ ਹੀ ਗੰਭੀਰ ਮਸਲਾ ਹੈ। ਇਸ ਸਬੰਧੀ ਲੋਕ-ਰਾਏ ਬਣਾਉਣੀ ਅਤੇ ਸਮੂਹਕ ਰੂਪ ਵਿਚ ਵਿਰੋਧ ਕਰਨਾ ਬਹੁਤ ਜ਼ਰੂਰੀ ਹੈ। ਉਦੋਂ ਤਾਂ ਇਹ ਹੋਰ ਵੀ ਜ਼ਰੂਰੀ ਹੋ ਜਾਂਦਾ ਹੈ ਜਦੋਂ ਅਜਿਹਾ ਲੱਚਰਵਾਦ ਫੈਲਾਉਣ ਲਈ ਸਰਕਾਰ ਆਪਣੇ ਅਦਾਰਿਆਂ ਰਾਹੀਂ ਖੁਲ੍ਹ ਖੇਡਾਂ ਖੇਡੇ ਅਤੇ ਲੋਕਾਂ ਦੇ ਮਿਹਨਤ ਨਾਲ ਕਮਾਏ ਧਨ ਨੂੰ ਆਪਣੀਆਂ ਇਨ੍ਹਾਂ ਲਾਡਲੀਆਂ ਨੌਜੁਆਨ ਸਭਾਵਾਂ ਯੂਥ ਕੈਂਪਾਂ, ਯੂਥ ਫੈਸਟੀਵਲਾਂ ਰਾਹੀਂ ਯੁਵਕ ਭਲਾਈ ਸਕੀਮਾਂ ਦੇ ਨਾਂ ਤੇ ਖਰਚ ਕਰੇ। ਦਰਅਸਲ ਅਜਿਹੀਆਂ ਸਰਕਾਰੀ ਸੰਸਥਾਵਾਂ ਦਾ ਯੁਵਕ ਭਲਾਈ ਨਾਲ ਨੇੜ ਦਾ ਸਬੰਧ ਨਹੀਂ ਹੁੰਦਾ ਸਗੋਂ ਇਸ ਦੇ ਉਲਟ ਇਨਾਂ ਨੇ ਅਜਿਹੇ ਲੱਚਰ ਵਿਚਾਰਾਂ ਨੂੰ ਨੌਜੁਆਨਾਂ ਦੇ ਦਿਮਾਗਾਂ ਵਿਚ ਭਰਕੇ ਉਨ੍ਹਾਂ ਉਪਜਾਊ ਦਿਮਾਗਾਂ ਵਿਚੋਂ ਤੰਦਰੁਸਤ ਅਤੇ ਸਿਹਤਮੰਦ ਵਿਚਾਰਾਂ ਨੂੰ ਕੱਢਣਾ ਹੁੰਦਾ ਹੈ।

ਪਿਛਲੇ ਦਿਨੀਂ ਸੰਗਰੂਰ ਦੇ ਪੰਚਾਇਤ ਭਵਨ ਵਿਚ ਦੇਸ਼ ਭਗਤ ਕਲੱਬ ਨਾਂ ਦੀ ਕਿਸੇ ਸੰਸਥਾ ਨੇ ਅਜਿਹਾ ਹੀ ਲੱਚਰ ਪ੍ਰੋਗਰਾਮ ਸਾਹਿਤਕ ਅਤੇ ਸਨਮਾਨ ਸਮਾਰੋਹ ਦੇ ਨਾਂ ਉਤੇ ਕਰਵਾਇਆ। ਇਸ ਪ੍ਰੋਗਰਾਮ ਦੀ ਮਾਇਕ ਸਹਾਇਤਾ ਸਹਾਇਕ ਡਾਇਰੈਕਟਰ ਯੁਵਕ ਸੇਵਾਵਾਂ ਵਲੋਂ ਕੀਤੀ ਗਈ। ਦੇਸ਼ ਭਗਤ ਕਲੱਬ ਦੇ ਕੁਝ ਨੌਜੁਆਨ ਦੋਸਤ ਆਕੇ ਮੈਨੂੰ ਸੱਦਾ ਦੇ ਗਏ ਕਿ ਇਕ ਸਾਹਿਤਕ ਅਤੇ ਸਭਿਆਚਾਰਕ ਪ੍ਰੋਗਰਾਮ ਹੈ ਜਿਸ ਵਿਚ ਲੋਕ ਗੀਤ ਸਕਿੱਟ ਅਤੇ ਕਵਿਤਾ ਪਾਠ ਹੋਵੇਗਾ। ਨਾਲ ਹੀ ਤਿੰਨ ਸੁਤੰਤਰਤਾ ਸੰਗਰਾਮੀਆਂ ਅਤੇ ਦੋ ਲੇਖਕਾਂ ਨੂੰ ਸਨਮਾਨਤ ਕਰਨਾ ਹੈ। ਇਸ ਸਮਾਗਮ ਦੀ ਪ੍ਰਧਾਨਗੀ ਵੀ ਇਕ ਲੇਖਕ ਹੀ ਕਰਨਗੇ ਜੋ ਪਹਿਲਾਂ ਸੰਗਰੂਰ ਐਸ.ਡੀ.ਐਮ. ਰਹਿਕੇ ਗਏ ਹਨ। ਪ੍ਰਧਾਨਗੀ ਕਰ ਰਹੇ ਲੇਖਕ ਅਤੇ ਸਨਮਾਨਤ ਲੇਖਕਾਂ ਬਾਰੇ ਕੁਝ ਬੋਲਣ ਦੀ ਮੇਰੀ ਡਿਊਟੀ ਲੱਗੀ ਅਤੇ ਨਾਲ ਹੀ ਮੈਨੂੰ ਸਨਮਾਨਤ ਹੋ ਰਹੇ ਇਕ ਲੇਖਕ ਨੂੰ ਸਨਮਾਨ ਦੇਣ ਦਾ ਫਰਜ਼ ਵੀ ਦਿੱਤਾ। ਕਿਉਂਕਿ ਉਸ ਲੇਖਕ ਦੀ ਮੇਰੇ ਹਥੋਂ ਸਨਮਾਨ ਲੈਣ ਦੀ ਦਿਲੋਂ ਇੱਛਾ ਸੀ। ਸਾਹਿਤਕ ਸਨਮਾਨ ਸਮਾਰੋਹ ਦੇ ਸੰਦਰਭ ਵਿਚ ਮੈਂ ਹਾਂ ਕਰ ਦਿੱਤੀ। ਸੱਦਾ ਪੱਤਰ ਅਨੁਸਾਰ ਮੈਂ ਉਥੇ ਪਹੁੰਚ ਤਾਂ ਗਿਆ ਪਰ ਜੋ ਕੁਝ ਉਥੇ ਪੰਜਾਬੀ ਸਾਹਿਤ, ਸਭਿਆਚਾਰ ਅਤੇ ਬੋਲੀ ਦੇ ਨਾਂ ਤੇ ਹੋਇਆ ਮੈਂ ਸ਼ਰਮ ਨਾਲ ਪਾਣੀ-ਪਾਣੀ ਹੋ ਗਿਆ। ਲੋਕ ਗੀਤਾਂ ਦੇ ਨਾਂ ਉਤੇ ਕੁੜੀਆਂ-ਮੁੰਡਿਆਂ ਵਿਚ ਕਾਮ-ਤ੍ਰਿਪਤੀ, ਕਾਮ-ਵਾਸ਼ਨਾ ਭਰਨ ਵਾਲੇ ਉਹ ਲੱਚਰ ਗੀਤ ਗਾਏ ਗਏ ਅਤੇ ਬੜੀ ਬੇਸ਼ਰਮੀ ਨਾਲ ਵਾਰ-ਵਾਰ ਸਟੇਜ ਤੋਂ ਇਨ੍ਹਾਂ ਗੀਤਾਂ ਦੀ ਪੰਜਾਬੀ-ਸਭਿਆਚਾਰ ਦੇ ਨਾਂ ਉਤੇ ਪ੍ਰਸੰਸਾ ਕੀਤੀ ਗਈ। ਹਾਲ ਨੌਜੁਆਨ ਮੁੰਡੇ-ਕੁੜੀਆਂ ਦਾ ਭਰਿਆ ਪਿਆ ਸੀ। ਇਕ ਵਾਰ ਉਤੇਜਨਾ ਏਨੀ ਵਧੀ ਕਿ ਹਾਲ ਵਿਚ 'ਚੱਕ ਲੋ ਚੱਕ ਲੋ' ਹੋ ਗਈ। ਸਕੂਲੀ ਬੱਚਿਆਂ ਦੇ ਲੋਕ ਗੀਤਾਂ, ਸਕਿੱਟਾਂ, ਨਕਲਾਂ, ਗਿੱਧਿਆਂ ਦੇ ਮੁਕਾਬਲੇ ਕਰਾਏ ਗਏ। ਕੁੱਝ ਅਧਿਆਪਕ ਜਿਹਨਾਂ ਨੇ ਦੇਸ਼ ਭਗਤੀ, ਕੀਮਾ-ਮਲਕੀ, ਨੂੰਹ-ਸੱਸ ਨਾਲ ਸਬੰਧਤ ਗੀਤ, ਸਕਿੱਟ ਜਾਂ ਗਿੱਧੇ ਤਿਆਰ ਕਰਵਾਏ ਸਨ ਉਥੋਂ ਦਾ ਮਾਹੌਲ ਦੇਖਕੇ ਬੜੇ ਸ਼ਰਮਸਾਰ ਸਨ।

ਪਹਿਲਾਂ ਤਾਂ ਮੈਂ ਚੁੱਪਕੇ ਜਿਹੇ ਉਥੋਂ ਖਿਸਕ ਜਾਣ ਦੀ ਸੋਚੀ। ਪਰ ਫੇਰ ਖਿਆਲ ਕੀਤਾ ਕਿ ਏਦਾਂ ਭੱਜਣਾ ਤਾਂ ਹਕੀਕਤ ਨੂੰ ਪਿੱਠ ਦੇਣਾ ਹੋਵੇਗਾ। ਅਚਾਨਕ ਸਟੇਜ ਸਕੱਤਰ ਵਲੋਂ ਸਨਮਾਨ ਕਰਨ ਦੀ ਰਸਮ ਲਈ ਪ੍ਰੋ: ਅਨੂਪ ਵਿਰਕ ਨੂੰ ਸਟੇਜ ਤੇ ਆਉਣ ਲਈ ਕਿਹਾ ਗਿਆ ਅਤੇ ਮੈਨੂੰ ਉਨ੍ਹਾਂ ਦਾ ਸਨਮਾਨ ਕਰਣ ਲਈ ਬੁਲਾਇਆ ਗਿਆ। ਮੈਂ ਇਹ ਸਨਮਾਨ ਦੇਣ ਤੋਂ ਇਨਕਾਰ ਕਰ ਦਿਤਾ ਪਰ ਕੁਝ ਦੋਸਤ ਮੈਨੂੰ ਸਟੇਜ ਉਤੇ ਲੈ ਗਏ। ਪ੍ਰੋ: ਅਨੂਪ ਵਿਰਕ ਨੇ ਸਟੇਜ ਤੋਂ ਇਹ ਐਲਾਨ ਕੀਤਾ ਕਿ ਇਸ ਲੱਚਰ ਪਰੋਗਰਾਮ ਵਿਚ ਮੈਂ ਇਹ ਸਨਮਾਨ ਦੇਸ਼ ਭਗਤ ਕਲੱਬ ਨੂੰ ਵਾਪਸ ਕਰਦਾ ਹਾਂ ਇਸ ਸਨਮਾਨ ਦੇ ਉਹ ਹੀ ਕਾਬਲ ਹਨ ਮੈਂ ਨਹੀਂ। ਮੈਥੋਂ ਰਿਹਾ ਨਾ ਗਿਆ ਮੈਂ ਆਪਣਾ ਪ੍ਰਤੀਕਰਮ ਸਟੇਜ ਤੋਂ ਜ਼ਾਹਰ ਕਰਨ ਲਈ ਨੌਜੁਆਨਾਂ ਨੂੰ ਮੁਖਾਤਬ ਹੋਇਆ। ਜੋ ਸੁਆਲ ਮੈਂ ਉਥੇ ਬੈਠੇ ਨੌਜੁਆਨਾਂ ਨੂੰ ਕੀਤੇ ਉਹ ਤੁਹਾਡੇ ਸਾਰਿਆਂ ਦੇ ਸਾਹਮਣੇ ਇਸ ਲਿਖਤ ਰਾਹੀਂ ਕਰਦਾਂ ਹਾਂ।

'ਹੱਸਣ ਖੇਡਣ ਮਨ ਕਾ ਚਾਓ' ਦਾ ਕੀ ਅਰਥ ਹੈ? ਕੀ ਇਸ ਦਾ ਅਰਥ ਹੈ ਕਿ ਤੁਸੀਂ ਹਸਣ-ਖੇਡਣ ਦਾ ਸਲੀਕਾ ਭੁੱਲ ਜਾਓ? ਪੰਜਾਬੀ ਸਭਿਆਚਾਰ ਕੀ ਹੈ ਕੀ ਲੱਚਰ ਗੀਤ ਲੋਕ-ਗੀਤ ਹਨ? ਕੀ ਪੂਰਨ, ਰਸਾਲੂ, ਹੀਰ, ਸੱਸੀ, ਕੀਮਾ-ਮਲਕੀ, ਸੋਹਣੀ, ਦੂਲਾ ਭੱਟੀ, ਰੂਪ-ਬਸੰਤ ਹਕੀਕਤ,

ਗੁਰੂ ਗੋਬਿੰਦ ਸਿੰਘ, ਬੰਦਾ ਬਹਾਦਰ, ਭਗਤ ਸਿੰਘ, ਕਰਤਾਰ ਸਿੰਘ ਸਰਾਭਾ ਆਦਿ ਸਾਡੇ ਸਭਿਆਚਾਰ ਦਾ ਅਮੀਰ ਵਿਰਸਾ ਨਹੀਂ। ਟੱਪੇ, ਘੋੜੀਆਂ, ਸਿਠਣੀਆਂ, ਹੇਕਾਂ, ਛੰਦ-ਪਰਾਗਾ ਕੀ ਸਾਡੇ ਸਭਿਆਚਾਰ ਦਾ ਅੰਗ ਨਹੀਂ। ਕੀ ਜਿਉਣਾ, ਸੁੱਚਾ ਸਰਮਾ, ਰੋਡਾ-ਜਲਾਲੀ, ਹਰਫੂਲ ਸਾਡੀ ਮਾਨਸਿਕਤਾ ਦਾ ਭਾਗ ਨਹੀਂ। ਕੀ ਜਿੰਦੂਆ, ਢੋਲਾ, ਜੁਗਨੀ ਦਾ ਸੰਗੀਤਕ ਤਾਲ ਸਾਡੀਆਂ ਭਾਵਨਾਵਾਂ ਦੀ ਘਟ ਤ੍ਰਿਪਤੀ ਕਰਦਾ ਹੈ ? ਫੇਰ ਕਿਉਂ ਅਸੀਂ ਆਪਣੇ ਅਮੀਰ ਸਭਿਆਚਾਰ ਨਾਲੋਂ ਟੁਟਦੇ ਹਾਂ। ਕਿਉਂ ਅਸੀਂ ਲੱਚਰ ਸਭਿਅਤਾ ਦੀ ਕਾਮੁਕ ਭੜਕ-ਫੜਕ ਵਿਚ ਫਸ ਰਹੇ ਹਾਂ, ਕੀ ਇਨਾਂ ਅਸ਼ਲੀਲ ਗੀਤਾਂ ਨਾਲ ਸਾਡੇ ਪੰਜਾਬੀ ਵਿਰਸੇ ਨੂੰ ਠੇਸ ਨਹੀਂ ਪਹੁੰਚਦੀ ? ਕੀ ਇਹ ਗੰਦ ਸਾਡੇ ਲਈ ਇਕ ਕੋਹੜ ਦਾ ਰੋਗ ਨਹੀਂ। ਕੀ ਇਸ ਨਾਲ ਪੰਜਾਬੀਅਤ ਦੀ ਪਹਿਚਾਣ ਇਕ ਕਚੀਲ ਗਿਰੀ ਹੋਈ ਪਸ਼ੂ-ਵਿਰਤੀ ਵਾਲੀ ਕੌਮ ਵਜੋਂ ਨਹੀਂ ਹੋਵੇਗੀ। ਇਨ੍ਹਾਂ ਸਵਾਲਾਂ ਦਾ ਜਵਾਬ ਰਾਜ ਕਰ ਰਹੀ ਜਮਾਤ ਨਹੀਂ ਦੇਵੇਗੀ, ਲੋਕ ਦੇਣਗੇ, ਨੌਜੁਆਨ ਦੇਣਗੇ, ਬੁੱਧੀਮਾਨ ਵਿਦਵਾਨ ਦੇਣਗੇ।

ਕਿਤੇ ਸਾਡਾ ਹਾਲ ਉਹ ਨਾ ਹੋਵੇ ਕਿ 'ਤਾਲੋਂ ਖੁੰਝੀ ਡੂੰਮਣੀ ਗਾਵੇ ਆਲ ਪਤਾਲ'। ਨੌਜੁਆਨਾਂ ਨੇ ਮੇਰੇ ਵਿਚਾਰ ਬੜੇ ਧਿਆਨ ਨਾਲ ਸੁਣੇ। ਬੜੀ ਗੰਭੀਰ ਮੁਦਰਾ 'ਚ ਬੈਠੇ ਨੌਜੁਆਨਾਂ ਨੂੰ ਮੈਂ ਇਹ ਸਵਾਲ ਪਾ ਕੇ ਸਟੇਜ ਤੋਂ ਹੇਠਾਂ ਆ ਗਿਆ।

ਅਸੀਂ ਅਤੇ ਸਾਡੇ ਨਾਲ ਬਹੁਤ ਸਾਰੇ ਹੋਰ ਇਸ ਤੋਂ ਬਾਅਦ ਦੇ ਸਮਾਗਮ ਵਿਚੋਂ ਵਾਕਆਊਟ ਕਰ ਗਏ। ਭਾਵੇਂ ਪ੍ਰੋਗਰਾਮ ਦੇ ਸੰਚਾਲਕਾਂ ਲਈ ਇਹ ਕੁਸੈਲਾ 'ਔਲਾ' ਖਾਣਾ ਔਖਾ ਸੀ ਅਤੇ ਕੁਦਰਤੀ ਸਾਡੇ ਬਾਅਦ ਸਾਡਾ ਵਿਰੋਧ ਵੀ ਕੀਤਾ। ਪਰ ਬਹੁਤੇ ਨੌਜੁਆਨ ਵਿਦਿਆਰਥੀਆਂ ਖਾਸ ਕਰ ਉਨਾਂ ਵਿਦਿਆਰਥੀਆਂ ਜਿਹਨਾਂ ਸਾਨੂੰ ਇਸ ਪ੍ਰੋਗਰਾਮ ਵਿਚ ਆਉਣ ਦਾ ਸੱਦਾ ਦਿਤਾ ਸੀ ਨੇ ਸਾਡੇ ਨਾਲ ਹੀ ਵਾਕਆਊਟ ਕੀਤਾ ਅਤੇ ਬਾਕੀ ਰਹਿੰਦੇ ਪ੍ਰੋਗਰਾਮ ਵਿਚ ਹਿੱਸਾ ਨਹੀਂ ਲਿਆ। ਮਗਰੋਂ ਪ੍ਰਧਾਨਗੀ ਕਰ ਰਹੇ ਸੋਮ ਨਾਥ ਹੁਸ਼ਿਆਰਪੁਰੀ ਹੁਰਾਂ ਨੇ ਭਾਵੇਂ ਆਪਣੇ ਕਵਿਤਾ ਪਾਠ ਵਿਚ ਸਾਹਿਤਕ ਰੰਗ ਦੇਣ ਦੀ ਕੋਸ਼ਿਸ਼ ਕੀਤੀ ਪਰ ਪੇਸ਼ ਹੋਏ ਬਾਕੀ ਪਰੋਗਰਾਮ ਦੀ ਅਸਾਹਿਤਕਤਾ ਬਾਰੇ ਕੁਝ ਨਹੀਂ ਕਹਿ ਸਕੇ। ਇਹ ਉਨਾਂ ਦੀ ਮਜਬੂਰੀ ਵੀ ਹੋ ਸਕਦੀ ਹੈ।

+

**ਕੋਸ਼-ਸ਼ਬਦ**

# ਊਧੋ

ਇਕ ਕ੍ਰਿਸ਼ਨ ਭਗਤ। ਪੁਰਾਣਾਂ ਅਨੁਸਾਰ ਇਹ ਯਾਦਵ ਵੰਸ਼ ਵਿਚੋਂ ਸਤਯਕ ਦਾ ਪੁੱਤਰ ਸੀ। ਕਈ ਗਰੰਥਾਂ ਵਿਚ ਇਸ ਨੂੰ ਕ੍ਰਿਸ਼ਨ ਦੇ ਚਾਚੇ ਦੇਵ ਭਾਗ ਯਾਦਵ ਦਾ ਪੁੱਤਰ ਦਸਿਆ ਹੈ। ਭਾਗਵਤ ਪੁਰਾਣ ਅਨੁਸਾਰ ਇਹ ਉਪੰਗ ਦਾ ਪੁੱਤਰ ਅਤੇ ਕ੍ਰਿਸ਼ਨ ਦਾ ਪਰਮ ਮਿੱਤਰ ਸੀ। ਇਸ ਨੇ ਬ੍ਰਹਸਪਤੀ ਤੋਂ ਨੀਤੀ-ਸ਼ਾਸਤਰ ਸਿਖਿਆ ਸੀ।

ਊਧੋ ਬਾਲ ਅਵਸਥਾ ਤੋਂ ਹੀ ਕ੍ਰਿਸ਼ਨ ਦਾ ਉਪਾਸ਼ਕ ਸੀ। ਛੋਟੇ ਹੁੰਦਿਆਂ ਹੀ ਊਧੋ ਕ੍ਰਿਸ਼ਨ ਦੀ ਮੂਰਤੀ ਬਣਾ ਕੇ ਉਸ ਨਾਲ ਖੇਡਣ ਵਿਚ ਇਤਨਾ ਲੀਨ ਹੋ ਜਾਂਦਾ ਕਿ ਖਾਣ ਪੀਣ ਦੀ ਸੁਰਤ ਤਕ ਨਾ ਰਹਿੰਦੀ। ਊਧੋ ਕ੍ਰਿਸ਼ਨ ਵਾਂਗ ਹੀ ਸੁੰਦਰ ਹੋਣ ਤੋਂ ਇਲਾਵਾ ਉਹਨਾਂ ਨਾਲ ਮਿਲਦੇ ਜੁਲਦੇ ਕਪੜੇ ਪਹਿਨਦਾ ਸੀ। ਕਈ ਵਾਰ ਊਧੋ ਨੇ ਕ੍ਰਿਸ਼ਨ ਦੇ ਉਤਾਰੇ ਹੋਏ ਕਪੜੇ ਪਹਿਨੇ ਅਤੇ ਮਾਲਾ ਵੀ ਧਾਰਨ ਕੀਤੀ। ਕ੍ਰਿਸ਼ਨ ਵੀ ਊਧੋ ਦਾ ਬੜਾ ਆਦਰ ਕਰਦਾ ਸੀ। ਭਾਗਵਤ ਅਨੁਸਾਰ ਕ੍ਰਿਸ਼ਨ ਨੇ ਇਕ ਵਾਰ ਊਧੋ ਬਾਰੇ ਕਿਹਾ ਸੀ, "ਮੇਰੇ ਪ੍ਰਲੋਕ ਚਲੇ ਜਾਣ ਮਗਰੋਂ ਊਧੋ ਹੀ ਮੇਰੇ ਗਿਆਨ ਦੀ ਰਖਿਆ ਕਰ ਸਕੇਗਾ ਕਿਉਂ ਜੋ ਉਹ ਗੁਣਾਂ ਵਿਚ ਮੇਰੇ ਨਾਲੋਂ ਰਤੀ ਭਰ ਵੀ ਘਟ ਨਹੀਂ। (ਹਿੰਦੀ ਵਿਸ਼ਵ ਕੋਸ਼ ੨,੭੯)

ਕੰਸ ਨੂੰ ਮਾਰ ਕੇ ਜਦੋਂ ਕ੍ਰਿਸ਼ਨ ਮਥਰਾ ਦੇ ਰਾਜ-ਪ੍ਰਬੰਧ ਵਿਚ ਰੁਝ ਗਿਆ ਤਾਂ ਗੋਕੁਲ ਦੀਆਂ ਗੋਪੀਆਂ ਨੇ ਕ੍ਰਿਸ਼ਨ ਨੂੰ ਮੁੜ ਗੋਕੁਲ ਆਉਣ ਲਈ ਸੰਦੇਸ਼ ਭੇਜੇ। ਉਦੋਂ ਕ੍ਰਿਸ਼ਨ ਨੇ ਊਧੋ ਨੂੰ ਹੀ ਰਾਧਾ ਅਤੇ ਹੋਰ ਗੋਪੀਆਂ ਨੂੰ ਗਿਆਨ-ਉਪਦੇਸ਼ ਦੇਣ ਲਈ ਮਥਰਾ ਤੋਂ ਗੋਕੁਲ ਭੇਜਿਆ ਸੀ। ਬ੍ਰਹਮ ਵੈਵਰਤ ਪੁਰਾਣ ਵਿਚ ਊਧੋ ਨੂੰ ਗੋਕੁਲ ਭੇਜਣ ਦਾ ਪ੍ਰਸੰਗ ਵਿਸਥਾਰ ਨਾਲ ਦਰਜ ਹੈ, ਜਿਸ ਵਿਚ ਰਾਧਾ ਦੀ ਬ੍ਰਿਹੋਂ ਵਿਆਕੁਲਤਾ ਬੜੀ ਤੀਬਰ ਹੈ। ਹਿੰਦੀ ਵਿਚ ਇਸ ਪ੍ਰਸੰਗ ਨੂੰ ਲੈ ਕੇ ਅਨੇਕਾਂ ਕਵਿਤਾਵਾਂ ਅਤੇ ਗੀਤਾਂ ਦੀ ਰਚਨਾ ਹੋਈ। ਧਨੀ ਰਾਮ 'ਚਾਤ੍ਰਿਕ' ਦੀ ਕਵਿਤਾ 'ਰਾਧਾ ਸੰਦੇਸ਼' ਦਾ ਵੀ ਇਹੋ ਵਿਸ਼ਾ ਹੈ :—

"ਊਧੋ ! ਕਾਹਨ ਦੀ ਗੱਲ ਸੁਣਾ ਸਾਨੂੰ,
ਕਾਹਨੂੰ ਚਿਣਗ ਚੁਆਤੀਆਂ ਲਾਈਆਂ ਨੀ।"

ਊਧੋ ਉਦੋਂ ਰਾਧਾ ਤੇ ਗੋਪੀਆਂ ਦਾ ਕ੍ਰਿਸ਼ਨ ਪ੍ਰਤੀ ਅਨੁਰਾਗ ਵੇਖ ਕੇ ਇਤਨਾ ਪ੍ਰਭਾਵਿਤ ਹੋਇਆ ਕਿ ਉਸ ਨੇ ਰਾਧਾ ਦੀ ਚਰਨ ਧੂੜ ਨੂੰ ਮੱਥੇ ਉਤੇ ਲਗਾਂਦਿਆਂ ਇੱਛਾ ਪ੍ਰਗਟ ਕੀਤੀ ਕਿ ਉਹ ਅਗਲੇ ਜਨਮ ਗੋਪੀਆਂ ਦੀ ਚਰਨ ਛੁਹ ਨਾਲ ਪਾਵਨ ਹੋਏ ਬਿੰਦ੍ਰਾਬਨ ਦੀ ਕੋਈ ਵੇਲ, ਝਾੜੀ ਜਾਂ ਬੂਟੀ ਬਣੇ। ਊਧੋ ਨੇ ਜੀਵਨ ਦੇ ਅੰਤਲੇ ਦਿਨ ਬਦਰਿਕਾ ਆਸ਼ਰਮ ਵਿਚ ਗੁਜ਼ਾਰੇ ਅਤੇ ਉਥੇ ਹੀ ਪ੍ਰਾਣ ਤਿਆਗੇ।

ਸ.ਸ. ਵਣਜਾਰਾ ਬੇਦੀ ਕ੍ਰਿਤ ਪੰਜਾਬੀ ਲੋਕ ਧਾਰਾ ਵਿਸ਼ਵ ਕੋਸ਼ ਵਿਚੋਂ

# ਰਾਧਾ ਸੰਦੇਸ਼

—ਸਵ: ਧਨੀ ਰਾਮ ਚਾਤ੍ਰਿਕ—

ਕੰਸ ਨੂੰ ਮਾਰ ਕੇ ਸ੍ਰੀ ਕ੍ਰਿਸ਼ਨ ਜੀ ਮਥਰਾ ਦੇ ਰਾਜ ਪ੍ਰਬੰਧ ਵਿਚ ਜੁੱਟ ਜਾਂਦੇ ਹਨ, ਪਿਛੋਂ ਬ੍ਰਿਜ ਗੋਪੀਆਂ ਵਲੋਂ ਸੁਨੇਹੇ ਤੇ ਸੁਨੇਹੇ ਆਉਂਦੇ ਹਨ। ਅੰਤ ਕ੍ਰਿਸ਼ਨ ਜੀ ਊਧੋ ਨੂੰ ਭੇਜਦੇ ਹਨ ਕਿ ਸਾਡੀ ਲਾਚਾਰੀ ਜਤਾ ਕੇ, ਗੋਪੀਆਂ ਨੂੰ ਗਯਾਨ ਉਪਦੇਸ਼ ਕਰ ਆਓ। ਊਧੋ ਦੀਆਂ ਗੱਲਾਂ ਤੋਂ ਖਿਝਕੇ ਰਾਧਾ ਉਸ ਨੂੰ ਉੱਤਰ ਦੇਂਦੀ ਹੈ। ਪ੍ਰੇਮ ਲਗਨ ਵਿਚ ਝੱਲੀ ਹੋਈ ਹੋਈ, ਗੱਲ ਊਧੋ ਨਾਲ ਕਰਦੀ ਹੈ ਤੇ ਕੋਈ ਗੱਲ ਕਰਨ ਵੇਲੇ ਕ੍ਰਿਸ਼ਨ ਜੀ ਨੂੰ ਸਨਮੁੱਖ ਕਰ ਲੈਂਦੀ ਹੈ।

(੧)

ਊਧੋ! ਕਾਹਨ ਦੀ ਗੱਲ ਸੁਣਾ ਸਾਨੂੰ,
ਕਾਹਨੂੰ ਚਿਣਗ ਚੁਆਤੀਆਂ ਲਾਈਆਂ ਨੀ?
ਮਸਾਂ ਮਸਾਂ ਸਨ ਆਠਰਨ ਘਾਉ ਲਗੇ,
ਨਵੀਆਂ ਨਸ਼ਤਰਾਂ ਆਣ ਚਲਾਈਆਂ ਨੀ!
ਅਸੀਂ ਕਾਲਜਾ ਘੁੱਟ ਕੇ ਬਹਿ ਗਏ ਸਾਂ,
ਮੁੜ ਕੇ ਸੁੱਤੀਆਂ ਕਲਾਂ ਜਗਾਈਆਂ ਨੀ!
ਤੇਰੇ ਗਯਾਨ ਦੀ ਪੁੜੀ ਨਹੀਂ ਕਾਟ ਕਰਦੀ,
ਏਨ੍ਹਾਂ ਪੀੜਾਂ ਦੀਆਂ ਹੋਰ ਦਵਾਈਆਂ ਨੀ!
ਆਪ ਆਉਣ ਦੀ ਨਹੀਂ ਜੇ ਨੀਤ ਉਸ ਦੀ,
ਕਾਹਨੂੰ ਗੋਂਗਲੂ ਤੋਂ ਮਿੱਟੀ ਝਾੜਦਾ ਹੈ?
ਜੇਕਰ ਅੱਗ ਨੂੰ ਨਹੀਂ ਬੁਝਾਉਣ ਜੋਗਾ,
ਪਾ ਪਾ ਤੇਲ ਕਿਉਂ ਸੜਿਆਂ ਨੂੰ ਸਾੜਦਾ ਹੈ?

(੨)

ਉਸ ਨੂੰ ਆਖ, ਅੱਖੀਂ ਆ ਕੇ ਦੇਖ ਜਾਏ,
ਸਾਨੂੰ ਕੂੰਜ ਦੇ ਵਾਂਗ ਕੁਰਲਾਂਦਿਆਂ ਨੂੰ,
ਵਾਟਾਂ ਵੇਂਹਦਿਆਂ ਔਂਸੀਆਂ ਪਾਂਦਿਆਂ ਨੂੰ,
ਤਾਰੇ ਗਿਣ ਗਿਣ ਕੇ ਰਾਤਾਂ ਲੰਘਾਂਦਿਆਂ ਨੂੰ,
ਸਾਂਗਾਂ ਸਹਿੰਦਿਆਂ, ਜਿੰਦ ਲੁੜਛਾਂਦਿਆਂ ਨੂੰ,
ਘੁਲ ਘੁਲ ਹਿਜਰ ਵਿਚ ਮੁਕਦਿਆਂ ਜਾਂਦਿਆਂ ਨੂੰ,
ਫੁਟ ਗਿਆਂ ਨਸੀਬਾਂ ਤੇ ਝੁਰਦਿਆਂ ਨੂੰ,
ਘਰੋਂ ਕੱਢ ਬਰਕਤ ਪਛੋਤਾਂਦਿਆਂ ਨੂੰ।
ਤੂੰ ਤਾਂ ਮਥਰਾ ਦੀਆਂ ਕੁੰਜੀਆਂ ਸਾਂਭ ਬੈਠੋਂ,
ਐਧਰ ਗੋਕਲ ਨੂੰ ਵੱਜ ਗਏ ਜੰਦਰੇ ਵੇ!
ਜਾਕੇ ਘਰਾਂ ਵਲ ਮੁੜਨ ਦੀ ਜਾਚ ਭੁੱਲ ਗਈ,
ਨਿਕਲ ਗਿਓਂ ਕਿਹੜੇ ਵਾਰ ਚੰਦਰੇ ਵੇ!

(੩)

ਗੱਲਾਂ ਨਾਲ ਕੀ ਪਿਆ ਪਰਚਾਉਂਦਾ ਏਂ,
ਉਸ ਦੇ ਪਿਆਰ ਨੂੰ ਅਸਾਂ ਪਰਤਾ ਲਿਆ ਹੈ,
ਮਾਰੇ ਕੁਬਜਾਂ ਦੀ ਹਿੱਕੇ ਇਹ ਗਯਾਨ-ਗੋਲੀ,
ਬੂਹੇ ਵੜਦਿਆਂ ਜਿਨ੍ਹੇ ਭਰਮਾ ਲਿਆ ਹੈ,
ਊਧੋ! ਕੋਰੜੂ ਮੋਠ ਵਿਚ ਮੋਹ ਪਾ ਕੇ,
ਅਸਾਂ ਆਪਣਾ ਆਪ ਗੁਆ ਲਿਆ ਹੈ,
ਦੁੱਖਾਂ ਪੀ ਲਿਆ, ਗਮਾਂ ਨੇ ਖਾ ਲਿਆ ਹੈ,
ਕੁੰਦਨ ਦੇਹੀ ਨੂੰ ਰੋਗ ਜਿਹਾ ਲਾ ਲਿਆ ਹੈ।
ਏਨ੍ਹਾਂ ਤਿਲਾਂ ਵਿਚ ਤੇਲ ਹੁਣ ਜਾਪਦਾ ਨਹੀਂ,
ਸਾਰਾ ਹੀਜ-ਪਿਆਜ ਮੈਂ ਟੋਹ ਲਿਆ ਹੈ।
ਹੱਛਾ, ਸੁੱਖ! ਜਿਥੇ ਜਾਏ ਘੁੱਗ ਵੱਸੇ,
ਸਾਡੇ ਦਿਲੋਂ ਭੀ ਕਿਸੇ ਨੇ ਖੋਹ ਲਿਆ ਹੈ?

(੪)

ਆਖੀਂ: ਕੱਚਿਆ! ਸੱਚ ਨੂੰ ਲਾਜ ਲਾਈਓ!
ਸੁਖਨ ਪਾਲਣੋਂ ਭੀ, ਬੱਸ! ਰਹਿ ਗਿਓਂ ਵੇ?
ਕਾਲੇ ਭੌਰ ਦੀ ਬਾਣ ਨਾ ਗਈ ਤੇਰੀ,
ਜਿਥੇ ਫੁੱਲ ਡਿੱਠਾ, ਓਥੇ ਬਹਿ ਗਿਓਂ ਵੇ!
ਸਾਨੂੰ ਗਯਾਨ ਦੇ ਖੂਹਾਂ ਵਿਚ ਦੇਇੰ ਧੱਕੇ,
ਆਪ ਮਾਲਣ ਦੇ ਰੋੜ੍ਹ ਵਿਚ ਵਹਿ ਗਿਓਂ ਵੇ!
ਡੰਗਰ ਚਾਰਦਾ ਵੜ ਗਿਓਂ ਸ਼ੀਸ਼ ਮਹਿਲੀਂ,
ਘੋਟ ਘੋਟ ਗੱਲਾਂ ਕਰਨ ਡਹਿ ਗਿਓਂ ਵੇ!
ਹੱਛਾ ਕੰਸ ਦੀਆਂ ਗੱਦੀਆਂ ਸਾਂਭੀਆਂ ਨੀ,
ਸਾਡੇ ਨਾਲ ਵੀ ਅੰਗ ਕੁਝ ਪਾਲ ਛਡਦੋਂ।
ਕੋਈ ਮਹਿਲਾਂ ਦੀਆਂ ਲੂਹਲਾਂ ਨਹੀਂ ਲਾਹ ਖੜਦਾ,
ਦੋ ਦਿਨ ਸਾਨੂੰ ਵੀ ਧੌਲਰ ਵਿਖਾਲ ਛਡਦੋਂ।

(੫)

ਆਖੀਂ: ਪ੍ਰੇਮ ਇਹ ਪਿੱਛਾਂ ਨਹੀਂ ਮੁੜਨ ਜੋਗਾ,
ਬੇੜੇ ਸਿਦਕ ਦੇ ਠਿਲ੍ਹਦੇ ਰਹਿਣਗੇ ਵੇ!
ਏਨ੍ਹਾਂ ਨਵ੍ਹਾਂ ਤੋਂ ਮਾਸ ਨਹੀਂ ਵੱਖ ਹੋਣਾ,
ਜਦ ਤਕ ਚੰਦ ਸੂਰਜ ਚੜ੍ਹਨ ਲਹਿਣਗੇ ਵੇ!
ਏਸ ਇਸ਼ਕ ਦੀ ਛਿੜੇਗੀ ਵਾਰ ਮਾਹੀਆ,
ਜਿਥੇ ਚਾਰ ਬੰਦੇ ਰਲ ਕੇ ਬਹਿਣਗੇ ਵੇ!
ਕੜੀਆਂ ਕੁਬਜਾਂ ਦਾ ਕਿਸੇ ਨਹੀਂ ਨਾਉਂ ਲੈਣਾ,
'ਰਾਧਾ' ਆਖ ਪਿਛੋਂ ਕ੍ਰਿਸ਼ਨ ਕਹਿਣਗੇ ਵੇ!
ਤ੍ਰੈ ਸੌ ਸੱਠ ਜੁੜ ਪਏਗੀ ਨਾਰ ਤੈਨੂੰ,
ਜਮ ਜਮ ਹੋਣ ਪਏ ਦੂਣੇ ਇਕਬਾਲ ਤੇਰੇ।
ਪਰਲੋ ਤੀਕ ਪਰ ਮੰਦਰਾਂ ਵਿਚ ਚਾਤ੍ਰਿਕ,
ਏਸੇ ਬੰਦੀ ਨੇ ਵੱਸਣਾ ਏ ਨਾਲ ਤੇਰੇ।

## ਸਤਿਗੁਰੂ ਪ੍ਰਤਾਪ ਸਿੰਘ ਸ਼ਤਾਬਦੀ ਪੂਰਬ ਅਤੇ ਨਾਮਧਾਰੀ ਹੋਲਾ ਮਹੱਲਾ ੧੮ ਤੋਂ ੨੨ ਮਾਰਚ ਨੂੰ

ਇਸ ਵਾਰ ਨਾਮਧਾਰੀ ਹੋਲਾ ਮਹੱਲਾ ਦਾ ਮੇਲਾ ਸ੍ਰੀ ਭੈਣੀ ਸਾਹਿਬ ਵਿਖੇ ੧੯ ਮਾਰਚ ਤੋਂ ਆਰੰਭ ਹੋ ਕੇ ੨੨ ਮਾਰਚ ਨੂੰ ਸਮਾਪਤ ਹੋਵੇਗਾ।

ਇਹ ਜਾਣਕਾਰੀ ਦਿੰਦਿਆਂ ਸਤਿਗੁਰੂ ਪ੍ਰਤਾਪ ਸਿੰਘ ਜਨਮ ਸ਼ਤਾਬਦੀ ਸਮਿਤੀ ਦੇ ਪ੍ਰਧਾਨ ਸ. ਹਰਵਿੰਦਰ ਸਿੰਘ ਹੰਸਪਾਲ ਐਮ. ਪੀ. ਤੇ ਜਨਰਲ ਸਕੱਤਰ ਸਰਬ ਹਿੰਦ ਨਾਮਧਾਰੀ ਦਰਬਾਰ ਨੇ ਦਸਿਆ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ ਛਾਇਆ ਹੇਠ ਹੋਣ ਵਾਲੇ ਇਸ ਮਹਾਨ ਮੇਲੇ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਸ਼ਤਾਬਦੀ ਦੇ ਸੰਬੰਧ ਵਿਚ ਸਿਖਰਲੇ ਸਮਾਗਮਾਂ ਲਈ ਵਖ ਵਖ ਪ੍ਰਕਾਰ ਦੇ ਪ੍ਰੋਗਰਾਮ ਉਲੀਕੇ ਜਾ ਰਹੇ ਹਨ ਜਿਨ੍ਹਾਂ ਦਾ ਪੂਰਾ ਵੇਰਵਾ ਛੇਤੀ ਹੀ ਪ੍ਰਕਾਸ਼ਤ ਕੀਤਾ ਜਾ ਰਿਹਾ ਹੈ।

ਨਾਮ ਸਿਮਰਨ ਦੀਵਾਨ ਕੀਰਤਨ, ਕਵੀ ਦਰਬਾਰ, ਵਖਿਆਨਾਂ ਗੋਸ਼ਟੀਆਂ ਦੇ ਇਕ ਸਿਲਸਿਲੇ ਤੋਂ ਇਲਾਵਾ ਅੰਤਲੇ ਦਿਨ ਸਾਮੂਹਕ ਅਨੰਦ ਕਾਰਜ ਵੀ ਹੋਣਗੇ।

ਉਨ੍ਹਾਂ ਅਪੀਲ ਕੀਤੀ ਹੈ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ ਜੁੜ ਬੈਠਣ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਦੈਵੀ ਦਰਸ਼ਨ ਕਰਨ ਲਈ ਸੰਗਤਾਂ ਅੱਜ ਤੋਂ ਹੀ ਇਹ ਦਿਨ ਰਾਖਵੇਂ ਕਰ ਲੈਣ। ਵਿਦੇਸ਼ਾਂ ਵਿਚੋਂ ਵੀ ਭਾਰੀ ਗਿਣਤੀ ਵਿਚ ਸੰਗਤਾਂ ਇਸ ਪੂਰਬ ਤੇ ਪੁਜ ਰਹੀਆਂ ਹਨ।

## ਚਮਨ ਸਪੁਤਰੀ ਦਾ ਆਨੰਦ ਕਾਰਜ

ਪੰਜਾਬੀ ਦੇ ਲੋਕ ਪ੍ਰਸਿੱਧ ਹਾਸ-ਵਿਅੰਗ ਕਵੀ ਸ: ਚੰਨਣ ਸਿੰਘ ਚਮਨ ਹਰਿਗੋਬਿੰਦਪੁਰੀ ਦੀ ਸਪੁੱਤਰੀ ਸੁਰਿੰਦਰ ਕੌਰ ਦਾ ਅਨੰਦ ਕਾਰਜ ਸ: ਇਕਬਾਲ ਸਿੰਘ ਸਪੁੱਤਰ ਸਵ: ਮੇਜਰ ਮਹਿੰਦਰ ਸਿੰਘ ਚਮਕੌਰ ਸਾਹਿਬ ਨਿਵਾਸੀ ਨਾਲ ੭ ਦਸੰਬਰ ੧੯੯੧ ਨੂੰ ਜਲੰਧਰ ਵਿਚ ਹੋਇਆ।

## ਗ਼ਜ਼ਲ

—ਅਜਾਇਬ ਸਿੰਘ

ਮਿਲਣੇ ਦਾ ਅਰਮਾਨ ਬੜਾ ਹੈ
ਪਰ ਅੰਦਰ ਘਮਸਾਨ ਬੜਾ ਹੈ

ਜਿਸ ਨੇ ਦਿਲ ਨੂੰ ਸੋਧ ਲਿਆ ਹੈ
ਉਹ ਸਭ ਤੋਂ ਇਨਸਾਨ ਬੜਾ ਹੈ

ਥਾਂ ਥਾਂ ਤੇ ਕਿਉਂ ਨ੍ਹਉਂਦਾ ਫਿਰਨੈਂ
ਮਨ ਦਾ ਇਕ ਅਸ਼ਨਾਨ ਬੜਾ ਹੈ

ਗੱਲ ਤਾਂ ਸਾਰੀ ਸ਼ਰਧਾ ਦੀ ਹੈ
ਕੌਲੀ ਦਾ ਭੀ ਦਾਨ ਬੜਾ ਹੈ

ਹਰ ਦਮ ਪੈਂਖੜ ਪਾ ਕੇ ਰਖਾਂ
ਮਨ ਚੰਦਰਾ ਹੈਵਾਨ ਬੜਾ ਹੈ

ਮੇਰੇ ਦਿਲ ਦੀ ਕੀ ਪੁਛਦੇ ਹੋ
ਘੁਗ ਵਸਦਾ ਵੀਰਾਨ ਬੜਾ ਹੈ

ਭਰੀ ਭਰਾਈ ਦੁਨੀਆ ਕਿਸ ਕੰਮ
ਇਕ ਖਾਲੀ ਅਸਮਾਨ ਬੜਾ ਹੈ

ਕੰਡਿਆਲਾ ਜੰਗਲ ਕੀ ਕਰਨਾ
ਇਕ ਫੁਲ ਦਾ ਵਰਦਾਨ ਬੜਾ ਹੈ

ਹੰਝੂਆਂ ਤੇ ਹੀ ਰੀਝ ਗਿਆ ਤੂੰ
ਮੇਰੇ ਤੇ ਅਹਿਸਾਨ ਬੜਾ ਹੈ।

ਅਸੀਸ, ਦੀ ਮਾਲ
ਕਪੂਰਥਲਾ

## ਬਖਸ਼ੀ ਸਿੰਘ ਆਦਿਲ ਸੁਰਗਵਾਸ

ਕਵੀ ਅਤੇ ਇਤਿਹਾਸ ਲੇਖਕ ਸ: ਬਖਸ਼ੀ ਸਿੰਘ ਆਦਿਲ ੨੮ ਅਕਤੂਬਰ ੧੯੯੧ ਨੂੰ ਬਟਾਲਾ ਵਿਖੇ ਜੀਵਨ ਯਾਤਰਾ ਸੰਪੂਰਨ ਕਰ ਗਏ। ਉਹਨਾਂ ਦੀ ਜੀਵ ਆਤਮਾ ਨਮਿਤ ਪਾਠ ਦਾ ਭੋਗ ੬ ਨਵੰਬਰ ੧੯੯੧ ਨੂੰ ਉਹਨਾਂ ਦੇ ਗ੍ਰਹਿ ਮੁਹੱਲਾ ਚੰਦਰ ਨਗਰ ਬਟਾਲਾ ਵਿਖੇ ਪਾਇਆ ਗਿਆ ਉਪਰੰਤ ਸ਼ਰਧਾਂਜਲੀ ਸਮਾਗਮ ਹੋਇਆ।

# ਨਾਮਧਾਰੀ ਸਿੰਘਾਂ ਦਾ ਤੋਪਾਂ ਨਾਲ ਉਡਾਏ ਜਾਣਾ

—ਸ. ਨਾਹਰ ਸਿੰਘ—

ਨਾਇਬ ਨਾਜ਼ਮ ੧੬ ਤਾਰੀਖ[1] ਨੂੰ ੫ ਅਤੇ ੬ ਵਜੇ ਦੇ ਵਿਚਕਾਰ ਮਿਸਟਰ ਕਾਵਨ ਦਾ ਹੁਕਮ ਸੁਣ ਕੇ ਕੋਟਲੇ ਤੋਂ ਚਲਿਆ ਅਤੇ ਰਾਤ ਨੂੰ ਸ਼ੇਰਪੁਰ ਪਹੁੰਚਿਆ। ਉਸ ਦਿਨ ਮੀਂਹ ਪੈ ਰਿਹਾ ਸੀ। ਗੱਡਿਆਂ, ਬਗਾਰੀਆਂ ਅਤੇ ਫੌਜੀ ਗਾਰਦ ਦਾ ਇੰਤਜ਼ਾਮ ਖੜੇ ਪੈਰ ਰਾਤ ਵੇਲੇ ਨਹੀਂ ਹੋ ਸਕਦਾ ਸੀ। ਕੈਦੀਆਂ ਨੂੰ ਸ਼ੇਰਪੁਰ ਤੋਂ ਕੋਟਲੇ ਯਾ ਦੂਸਰੀ ਰਿਆਸਤ ਵਿਚ ਲਿਜਾਵਣ ਲਈ ਮਿਸਟਰ ਕਾਵਨ ਤੋਂ ਬਗੈਰ ਮਹਾਰਾਜ ਪਟਿਆਲਾ ਦਾ ਹੁਕਮ ਭੀ ਜ਼ਰੂਰੀ ਸੀ। ਨਾਲ ਦੀ ਨਾਲ ਇਹ ਅਫਵਾਹਾਂ ਭੀ ਫੈਲ ਰਹੀਆਂ ਸਨ ਕਿ ਬਹੁਤ ਸਾਰੇ ਨਾਮਧਾਰੀ ਇਕੱਠੇ ਹੋ ਕੇ ਕੋਟਲੇ 'ਤੇ ਦੋਬਾਰਾ ਹਮਲਾ ਕਰਨ ਵਾਲੇ ਹਨ।

ਸਾਰੇ ਇੰਤਜ਼ਾਮ ਮੁਕੰਮਲ ਕਰ ਕੇ ਅਤੇ ਹੁਕਮ ਆਵਣ ਤੇ ੧੭ ਤਾਰੀਖ ਨੂੰ ਦਿਨ ਚੜ੍ਹੇ, ਸੱਯਦ ਨਿਆਜ਼ ਅਲੀ ਨੇ ਨਾਮਧਾਰੀ ਕੈਦੀਆਂ ਨੂੰ ਗੱਡਿਆਂ ਤੇ ਬਠਾਇਆ। ਜੇਹੜੇ ਬਹੁਤ ਜ਼ਿਆਦਾ ਫੱਟੜ ਸਨ, ਉਹ ਬਗਾਰੀਆਂ ਨੇ ਮੰਜਿਆਂ ਤੇ ਪਾ ਕੇ ਚੁੱਕ ਲਏ। ਜੇਹੜੇ ਪੈਰੀਂ ਤੁਰ ਸਕਦੇ ਸਨ ਉਹ ਪੈਦਲ ਤੁਰ ਪਏ। ਪਟਿਆਲੇ ਦੀ ਫ਼ੌਜ ਦੀਆਂ ਪੈਦਲ ਅਤੇ ਰਸਾਲੇ ਦੀਆਂ ਗਾਰਦਾਂ ਦੇ ਪਹਿਰੇ ਵਿਚ ਸ਼ਹੀਦੀ ਜਥੇ ਨੂੰ ਸ਼ੇਰਪੁਰ ਤੋਂ ਕੋਟਲੇ ਵਲ ਤੋਰਿਆ ਗਿਆ। ਸਿੱਖ ਇਤਿਹਾਸ ਨੇ ਆਪਣੇ ਆਪ ਨੂੰ ਦੋਹਰਾਇਆ। ੧੫੬ ਸਾਲ ਪਹਿਲਾਂ ਬਾਬਾ ਬੰਦਾ ਅਤੇ ਉਸ ਦੇ ਸਾਥੀ ਭੀ ਮੁਗਲ ਸਾਮਰਾਜ ਦੇ ਵਿਰੁਧ ਬਗਾਵਤ ਦੇ ਇਲਜ਼ਾਮ ਵਿਚ ਫੜੇ ਹੋਏ ਇਸ ਤਰ੍ਹਾਂ ਕਤਲ ਕਰਨ ਲਈ ਗੁਰਦਾਸ ਨੰਗਲ ਦੀ ਗੜ੍ਹੀ ਤੋਂ ਦਿੱਲੀ ਲਿਆਂਦੇ ਗਏ ਸਨ। ਸੰਨ ੧੭੧੬ ਤੋਂ ੧੭੪੭ ਤਕ ਇਸੇ ਤਰ੍ਹਾਂ ਸਿੰਘਾਂ ਦੇ ਜਥਿਆਂ ਦੇ ਜਥੇ ਪੰਜਾਬ ਵਿਚੋਂ ਬਦੇਸ਼ੀ ਰਾਜ ਦੇ ਵੈਰੀ ਹੋਣ ਦੇ ਜੁਰਮ ਵਿਚ ਬਾਹਰ ਪਿੰਡਾਂ ਵਿਚੋਂ ਫੜ ਕੇ ਲਾਹੌਰ ਨਖਾਸ ਵਿਚ ਲਿਆਂਦੇ ਜਾਂਦੇ ਅਤੇ ਸ਼ਾਹੀ ਹੁਕਮ ਅਨੁਸਾਰ ਸ਼ਹੀਦ ਗੰਜ ਲਾਹੌਰ ਵਾਲੀ ਥਾਂ ਤੇ ਕਤਲ ਕੀਤੇ ਜਾਂਦੇ। ਸੰਨ ੧੮੪੯-੫੦ ਵਿਚ ਭੀ ਲਾਹੌਰ ਦੀ ਸਿੱਖ ਬਾਦਸ਼ਾਹਤ ਖਤਮ ਹੋਣ ਪਿਛੋਂ ਅੰਗਰੇਜ਼ੀ ਹਕੂਮਤ ਦੇ ਵਿਰੋਧੀਆਂ ਨੂੰ ਫੜਕੇ ਸਜ਼ਾਵਾਂ ਦੇਵਣ ਲਈ ਲਿਆਂਦਾ ਜਾਂਦਾ ਸੀ।

ਸੰਨ ੧੮੫੭ ਦੇ ਗ਼ਦਰ ਪਿਛੋਂ ਵੀ ਅੰਗਰੇਜ਼ਾਂ ਨੇ ਵਦੇਸ਼ੀ ਹਕੂਮਤ ਦੇ ਬਰਖਲਾਫ ਜੰਗ ਵਿਚ ਹਿੱਸਾ ਲੈਣ ਵਾਲਿਆਂ ਨੂੰ ਬਾਹਰੋਂ ਪਿੰਡਾਂ ਥਾਵਾਂ ਤੋਂ ਪਕੜ ਪਕੜ ਕੇ ਫਾਸੀਆਂ ਤੇ ਚਾੜ੍ਹਿਆ ਅਤੇ ਤੋਪਾਂ ਨਾਲ ਉਡਾਇਆ। ਗ਼ਦਰ ਤੋਂ ੧੫ ਸਾਲ ਪਿਛੋਂ ਪਹਿਲੀ ਵਾਰ ਨਾਮਧਾਰੀ ਸਿੰਘਾਂ ਦਾ ਸ਼ਹੀਦੀ ਜਥਾ ਮੁਲਕ ਦੀ ਵਦੇਸ਼ੀ ਸਰਕਾਰ ਦੇ ਖਿਲਾਫ ਜੰਗ ਕਰਨ ਦੇ ਜੁਰਮ ਵਿਚ ਮੌਤ ਘਾਟ ਵਲ ਨੂੰ ਲਿਜਾਇਆ ਜਾ ਰਿਹਾ ਸੀ। ਪਰ ਇਸ ਜਥੇ ਦੀ ਵਲੱਖਣਤਾ ਇਹ ਸੀ ਕਿ ਜਥੇ ਦੇ ਸਾਰੇ ਬੰਦੇ ਸਰਦਾਰ ਸ਼ਾਮ ਸਿੰਘ ਜੀ ਅਟਾਰੀ ਵਾਲੇ ਦੀ ਤਰ੍ਹਾਂ ਘਰੋਂ ਹੀ ਸਿਰਾਂ ਤੇ ਖੱਫਣ ਬੰਨ੍ਹ ਕੇ ਅਤੇ ਮੌਤ ਕਬੂਲ ਕੇ ਤੁਰੇ ਸਨ। ਗ੍ਰਿਫ਼ਤਾਰ ਹੋਣ ਪਿਛੋਂ ਨਾਮਧਾਰੀ ਸਿੰਘ ਆਪਣੇ ਨਸ਼ਾਨੇ ਯਾ ਮਰਨ ਲਈ ਬਹੁਤ ਕਾਹਲੇ ਪਏ ਹੋਏ ਸਨ। ਮਿਸਟਰ ਕਾਵਨ ਭੀ ਸਰਕਾਰੀ ਕਾਨੂੰਨ ਉਪਰਲੇ ਅਫਸਰਾਂ ਦੇ ਹੁਕਮ, ਮੁਕੱਦਮਿਆਂ ਸਬੰਧੀ ਜ਼ਰੂਰੀ ਕਾਰਵਾਈਆਂ, ਮਿਸਲਾਂ ਦੇ ਪੇਟ ਭਰਨ, ਆਦਿ ਨੂੰ ਪਰੇ ਸੁਟ ਕੇ ਨਾਮਧਾਰੀਆਂ ਲਈ ਪੂਰਾ ਯਮਦੂਤ ਬਣਿਆ ਖੜਾ ਸੀ। ਸਰਕਾਰ ਅੰਗਰੇਜ਼ੀ ਦੀ ਸਲਾਮਤੀ, ਰੁਹਬ, ਦਬਦਬਾ ਅਤੇ ਇੱਜ਼ਤ ਉਹ ਇਸੇ ਗੱਲ ਵਿਚ ਸਮਝਦਾ ਸੀ ਕਿ ਕੋਟਲੇ ਪਹੁੰਚਦਿਆਂ ਸਾਰ ਹੀ ਕੂਕਿਆਂ ਨੂੰ ਇਕ ਦਮ ਮਾਰ ਮੁਕਾ ਦਿਤਾ ਜਾਵੇ। ਉਸ ਦੇ ਦਿਲ ਨੂੰ ਇਹ ਵਹਿਮ ਖਾਈ ਜਾ ਰਿਹਾ ਸੀ ਕਿ ਜੇ ਇਤਨੀ ਕਰੜੀ ਸਜ਼ਾ ਨਾ ਦਿਤੀ ਗਈ, ਤਦ ਥੋੜੇ ਦਿਨਾਂ ਅੰਦਰ ਹੀ ਮੁਲਕ ਵਿਚ ਚੌਧੇ ਦੇ ਗ਼ਦਰ ਦੇ ਹਾਲਾਤ ਮੁੜ ਫੇਰ ਪੈਦਾ ਹੋ ਜਾਵਣਗੇ।

ਕਾਵਨ ਦਾ ਖਿਆਲ ਸੀ ਕਿ ਕੈਦੀ ਸੂਰਜ ਚੜ੍ਹਨ ਤੋਂ ਪਹਿਲਾਂ ਕੋਟਲੇ ਪਹੁੰਚ ਜਾਵਣਗੇ ਅਤੇ ਉਹ ਇਕ ਦੋ ਘੰਟੇ ਵਿਚ ਆਪਣਾ ਕੰਮ ਖਤਮ ਕਰ ਦੇਵੇਗਾ। ਪਰ ੧੨ ਵਜੇ ਦੁਪਹਿਰ ਤਕ ਕੈਦੀ ਨਾ ਪਹੁੰਚੇ। ਇਸ ਤੇ ਕਾਵਨ ਬਹੁਤ ਹੀ ਦੁਖੀ ਹੋ ਰਿਹਾ ਸੀ।

ਸ਼ਹੀਦੀ ਜਥੇ ਦੇ ਕੋਟਲੇ ਲਿਆਏ ਜਾਣ ਸਬੰਧੀ ਲੁਧਿਆਣੇ ਦਾ ਪੁਲੀਸ ਕਪਤਾਨ ਆਪਣੀ ੬ ਫਰਵਰੀ ਵਾਲੀ ਚਿੱਠੀ ਵਿਚ ਲਿਖਦਾ ਹੈ :

"ਕਿਉਂਕਿ ਕੈਦੀ ੧੨ ਵਜੇ ਤਕ ਪਹੁੰਚੇ ਨਹੀਂ ਸਨ, ਇਸ ਲਈ ਡਿਪਟੀ ਕਮਿਸ਼ਨਰ ਨਾਲ ਸਲਾਹ ਕਰ ਕੇ ਮੈਂ ਘੋੜ ਸਵਾਰਾਂ ਨੂੰ ਨਾਲ ਲੈ ਕੇ ਕੈਦੀਆਂ ਨੂੰ ਹਫਾਜ਼ਤ ਨਾਲ ਲਿਆਵਣ ਲਈ, ਜੋ ਇਸ ਸਮੇਂ ਕੋਟਲੇ ਤੋਂ ਅਜੇ ਕੋਈ ੬ ਕੁ ਮੀਲ ਤੇ ਦੱਸੀਦੇ ਸਨ, ਚਲ ਪਿਆ। ਸੜਕਾਂ ਬੜੀਆਂ ਹੀ ਭੈੜੀਆਂ ਸਨ ਅਤੇ ਟੁੱਟੀਆਂ ਪਈਆਂ ਸਨ। ਗੱਡਿਆਂ ਦੇ ਬੈਲ ਥੱਕੇ ਹੋਏ ਡਿਗ ਡਿਗ ਪੈਂਦੇ ਸਨ ਅਤੇ ਖੱਡਿਆਂ ਤੇ ਚਲ੍ਹਿਆਂ ਵਿਚੀਂ ਗੱਡੇ ਬੜੇ ਔਖੇ ਲੰਘਦੇ ਸਨ।" ਪੁਲਸ ਕਪਤਾਨ ਜਥੇ ਦੇ ਆਗੂਆਂ ਹੀਰਾ ਸਿੰਘ ਅਤੇ ਲਹਿਣਾ ਸਿੰਘ ਹੁਰਾਂ ਨੂੰ ਮਿਲਿਆ ਅਤੇ ਗੱਲਾਂ ਬਾਤਾਂ ਕਰਦਾ

---

1 ਜਨਵਰੀ 1872—ਸੰ:

ਰਿਹਾ । ਹੀਰਾ ਸਿੰਘ ਹੁਰਾਂ ਕਪਤਾਨ ਨੂੰ ਇਹ ਭੀ ਦਸਿਆ ਕਿ ਉਹਨਾਂ ਦੇ ਜਥੇ ਦੇ ਸਾਰੇ ਦੇ ਸਾਰੇ ਆਦਮੀ ਗ੍ਰਿਫ਼ਤਾਰ ਹੋ ਗਏ ਹਨ । ਮਿਟਰਸ ਪਰਕਨਿਜ ਲਿਖਦਾ ਹੈ, "ਕਿ ਹੀਰਾ ਸਿੰਘ ਅਤੇ ਲਹਿਣਾ ਸਿੰਘ ਨੇ ਬਹੁਤ ਵਧੀਆ ਪੁਸ਼ਾਕਾਂ ਪਾਈਆਂ ਹੋਈਆਂ ਹਨ ਅਤੇ ਉਹ ਅਮੀਰ ਆਦਮੀ ਹਨ । ਉਹਨਾਂ ਦੇ ਚਿਹਰੇ ਮੋਹਰਿਆਂ ਤੋਂ ਮਲੂਮ ਦਿੰਦਾ ਹੈ ਕਿ ਉਹ ਦਲੇਰ ਅਤੇ ਦ੍ਰਿੜ੍ਹ ਵਿਸ਼ਵਾਸ ਵਾਲੇ ਬੰਦੇ ਹਨ ।" ਅਗੇ ਚਲ ਕੇ ਉਹ ਲਿਖਦਾ ਹੈ, "ਕਿ ਕੈਦੀਆਂ ਵਿਚੋਂ ਬਹੁਤ ਸਾਰੇ ਗਾਲ੍ਹਾਂ ਕੱਢਦੇ ਸਨ ਅਤੇ ਖੁਲ੍ਹਮ ਖੁਲ੍ਹਾ ਕਹਿੰਦੇ ਸਨ ਕਿ ਅਸੀਂ ਇਹ ਸਰਕਾਰ ਨਹੀਂ ਰਖਣੀ, ਅਸੀਂ ਆਪਣੀ ਸਰਕਾਰ ਬਣਾਵਾਂਗੇ ।"

ਪੁਲੀਸ ਕਪਤਾਨ ਮੁੜ ੩ ਵਜੇ ਫੇਰ ਕੋਟਲੇ ਆ ਗਿਆ ਅਤੇ ਹੋਰ ਬੈਲ ਕੱਠੇ ਕਰ ਕੇ ਗੱਡਿਆਂ ਨੂੰ ਜੋੜਣ ਅਤੇ ਲਿਆਉਣ ਦਾ ਇੰਤਜ਼ਾਮ ਕੀਤਾ । ੩ ਵਜੇ ਜਥਾ ਕੋਟਲੇ ਤੋਂ ੩ ਕੁ ਮੀਲ ਤੇ ਸੀ । ੪ ਕੁ ਵਜੇ ਦੇ ਕਰੀਬ **ਸ਼ਹੀਦੀ ਜਥਾ** ਕੋਟਲੇ ਲਿਆਂਦਾ ਗਿਆ ।

ਜਥੇ ਦੇ ਬੰਦਿਆਂ ਦੀ ਗਿਣਤੀ ੬੮ ਸੀ, ਜਿਹਨਾਂ ਵਿਚੋਂ ਦੋ ਇਸਤਰੀਆਂ ਸਨ । ਬਾਕੀ ਦੇ ੬੬ ਆਦਮੀਆਂ ਵਿਚੋਂ ਮਿਸਟਰ ਕਾਵਨ ਦੀ ੧੭ ਜਨਵਰੀ ਦੀ ਚਿੱਠੀ ਅਨੁਸਾਰ **੨੨** ਜ਼ਖਮੀ ਸਨ । ਮਿਸਟਰ ਕਾਵਨ ਦੀ ਇਕ ਹੋਰ ਪਹਿਲੀ ਚਿੱਠੀ ਮੁਤਾਬਕ ੭ ਤਾਂ ਮਰਨਾਊ ਫੱਟੜ ਸਨ ਅਤੇ **੨੨** ਥੋੜੇ ਫੱਟੜ ਸਨ ।

ਪੁਲੀਸ ਕਪਤਾਨ ਲਿਖਦਾ ਹੈ ਕਿ ਕੈਦੀਆਂ ਨੂੰ ਦੇਖਣ ਸਾਰ ਹੀ ਡਿਪਟੀ ਕਮਿਸ਼ਨਰ ਨੇ ਇਹ ਫੈਸਲਾ ਕਰ ਲਿਆ ਸੀ ਕਿ ਇਨ੍ਹਾਂ ਵਿਚੋਂ ਪੰਜਾਹਾਂ ਨੂੰ ਉਸੀ ਦਿਨ ਕੋਟਲੇ ਵਿਖੇ ਹੀ ਤੋਪਾਂ ਨਾਲ ਉਡਾ ਦਿਤਾ ਜਾਵੇ ਅਤੇ ਬਾਕੀ ੧੬ ਨੂੰ ਦੂਸਰੇ ਦਿਨ ਮਲੌਦ ਲਜਾਕੇ ਫਾਂਸੀਆਂ ਤੇ ਟੰਗ ਦਿਤਾ ਜਾਵੇ ।

ਨਾਮਧਾਰੀ ਕੈਦੀ ਕੋਟਲੇ ਦੇ ਨਜ਼ਦੀਕ ਆ ਗਏ ਸਨ । ਮਿਸਟਰ ਪਰਕਿਨਜ਼ ਪੁਲਸ ਕਪਤਾਨ ਹੋਰ ਬੈਲ ਕੱਠੇ ਕਰਕੇ ਗੱਡਿਆਂ ਨੂੰ ਲਿਆਵਣ ਲਈ ਭੇਜ ਚੁੱਕਾ ਸੀ । ਦੋਨੋਂ ਅੰਗਰੇਜ਼ ਅਫਸਰ ਅਤੇ ਸਿੱਖ ਰਿਆਸਤਾਂ ਦੀਆਂ ਫੌਜਾਂ ਆਪਣੀਆਂ ਤੋਪਾਂ ਸਮੇਤ, ਕੈਦੀਆਂ ਦੇ ਪਹੁੰਚਣ ਦੀ ਉਡੀਕ ਕਰ ਰਹੇ ਸਨ । ਇਸ ਸਮੇਂ ਮਿਸਟਰ ਕਾਵਨ ਨੂੰ ਮਿਸਟਰ ਫੋਰਸਾਈਥ ਕਮਿਸ਼ਨਰ ਦਾ ਲੁਧਿਆਣੇ ਤੋਂ ਲਿਖਿਆ ਉਹ ਨੋਟ ਮਿਲਿਆ, ਜਿਸ ਵਿਚ ਉਸ ਨੇ ਬੜੇ ਜ਼ੋਰ ਨਾਲ ਲਿਖਿਆ ਸੀ ਕਿ ਜਦ ਤਕ ਮੇਰੀ ਭੇਜੀ ਹੋਈ ਗਾਰਦ ਨਾ ਪਹੁੰਚੇ, ਕੈਦੀਆਂ ਨੂੰ ਸ਼ੇਰਪੁਰੇ ਦੀ ਗੜ੍ਹੀ ਵਿਚ ਹੀ ਰਖਿਆ ਜਾਵੇ ਅਤੇ ਕੈਦੀਆਂ ਨੂੰ ਕਾਨੂੰਨੀ ਕਾਰਵਾਈਆਂ ਪੂਰੀਆਂ ਕਰਕੇ ਹੀ ਸਜ਼ਾਵਾਂ ਦਿਤੀਆਂ ਜਾਵਣ । ਸਰਕਾਰ ਹਿੰਦ ਦੇ ਸਕੱਤਰ ਵਲੋਂ ਪੰਜਾਬ ਸਰਕਾਰ ਦੇ ਕਾਇਮ ਮੁਕਾਮ ਸਕੱਤਰ ਵਲ ਲਿਖੀ ਗਈ ਚਿੱਠੀ ਨੰਬਰ ੮੫੭ ਤਾਰੀਖ ੩੦ ਅਪਰੈਲ ੧੮੭੨ ਵਿਚ ਇਹ ਗੱਲ ਦੱਸੀ ਗਈ ਹੈ ਕਿ ਕਮਿਸ਼ਨਰ ਸਾਹਿਬ ਦਾ ਉਕਤ ਨੋਟ ਮਿਸਟਰ ਕਾਵਨ ਨੂੰ ਨਾਮਧਾਰੀਆਂ ਨੂੰ ਮਾਰਨ ਤੋਂ ਕਈ ਘੰਟੇ ਪਹਿਲੋਂ ਮਿਲ ਚੁੱਕਾ ਸੀ । ਮਿਸਟਰ ਕਾਵਨ ਨੇ ਇਸ ਨੋਟ ਸਬੰਧੀ ਇਹ ਕਿਹਾ ਕਿ "ਮੈਂ ਇਹ ਨੋਟ ਲੈ ਕੇ ਜੇਬ ਵਿਚ ਪਾ ਲਿਆ ਅਤੇ ਇਸ ਮੁਤਅਲਕ ਕੁਝ ਹੋਰ ਨਾ ਸੋਚਿਆ, ਕਿਉਂਕਿ ਇਸ ਨੋਟ ਵਿਚ ਸਿਰਫ਼ ਇਕ ਐਸੀ ਰਾਏ ਦਿਤੀ ਗਈ ਸੀ, ਜਿਸ ਤੇ ਉਸ ਸਮੇਂ ਕੋਈ ਅਮਲ ਨਹੀਂ ਹੋ ਸਕਦਾ ਸੀ । ਕਾਰਨ ਇਹ ਭੀ ਸੀ ਕਿ ਗ੍ਰਿਫਤਾਰ ਹੋਏ ਕੂਕੇ ਹੁਣ ਕੋਟਲੇ ਦੇ ਨਜ਼ਦੀਕ ਪਹੁੰਚ ਚੁੱਕੇ ਸਨ ।"

ਚਾਰ ਅਤੇ ਪੰਜ ਵਜੇ ਦੇ ਦਰਮਿਆਨ ਜਥੇ ਦੇ ਪਹੁੰਚਣ ਸਾਰ ਹੀ ਕੈਦੀਆਂ ਨੂੰ ਪਿੰਡ ਜਮਾਲਪੁਰ ਦੇ ਨਾਲ ਲਗਦੇ ਪਰੇਟ ਮਦਾਨ ਵਿਚ ਲਿਆਂਦਾ ਗਿਆ । ਪਟਿਆਲਾ, ਨਾਭਾ ਅਤੇ ਜੀਂਦ ਦੀਆਂ ਸਿੱਖ ਰਿਆਸਤਾਂ ਦੀਆਂ ਫੌਜਾਂ ਦੇ ੭੫੦ ਸਿਪਾਹੀ ਅਤੇ ਅਫਸਰ ੯ ਤੋਪਾਂ ਸਮੇਤ ੧੬ ਤਾਰੀਖ ਨੂੰ ਹੀ ਕੋਟਲੇ ਪਹੁੰਚ ਚੁਕੇ ਸਨ ।

ਮਿਸਟਰ ਕਾਵਨ ਨੇ ਜਥੇ ਦੇ ਆਗੂਆਂ ਹੀਰਾ ਸਿੰਘ ਅਤੇ ਲਹਿਣਾ ਸਿੰਘ ਨਾਲ ਗੱਲਾਂ ਬਾਤਾਂ ਕੀਤੀਆਂ । ਆਪਣੀ ੧੭ ਜਨਵਰੀ ਦੀ ਰੀਪੋਰਟ ਵਿਚ ਉਹ ਲਿਖਦਾ ਹੈ ਕਿ ਇਨ੍ਹਾਂ ਕੈਦੀਆਂ ਦਾ ਵਰਤਾਵ ਬਹੁਤ ਹੀ ਨਿਡਰਤਾ ਭਰਿਆ ਅਤੇ ਹੁਕਮਾਂ ਆਦਿ ਤੋਂ ਨ ਦਬਣ ਵਾਲਾ ਸੀ । ਉਹ ਅੰਗਰੇਜ਼ੀ ਸਰਕਾਰ ਅਤੇ ਦੇਸੀ ਰਿਆਸਤਾਂ ਦੇ ਰਾਜਿਆਂ ਨੂੰ ਗਾਲ੍ਹੀਆਂ ਦੇ ਰਹੇ ਸਨ । ਉਹ ਸਾਰੇ ਦੇ ਸਾਰੇ ਹੀ ਮੰਨਦੇ ਸਨ ਕਿ ਉਹ ਮਲੌਦ ਅਤੇ ਕੋਟਲੇ ਤੇ ਹੋਏ ਹਮਲਿਆਂ ਵਿਚ ਸ਼ਾਮਲ ਸਨ ਅਤੇ ਬੜੇ ਮਾਣ ਤਾਣ ਨਾਲ ਇਹ ਕਹਿੰਦੇ ਹਨ ।

ਸਤਿਗੁਰ ਬਿਲਾਸ ਪੰਨਾ ੭੧੮ ਤੇ ਇਸ ਦਾ ਹਾਲ ਇਸ ਤਰ੍ਹਾਂ ਦਿਤਾ ਹੈ ।

"ਬਿੱਲੇ ਨੇ ਹੀਰਾ ਸਿੰਘ ਸੇ ਪੁਛਿਆ, ਤੁਮ ਨੇ ਕਿਉਂ ਗਦਰ ਮਚਾਇਆ ਹੈ, ਹੀਰਾ ਸਿੰਘ ਨੇ ਕਿਹਾ, ਅਸੀਂ ਫਰੰਗੀਆਂ ਕਾ ਰਾਜ ਨਹੀਂ ਚਾਹੁੰਦੇ, ਆਪਣੇ ਭਰਾਵਾਂ ਦਾ ਰਾਜ ਚਾਹੁੰਦੇ ਹਾਂ । ਜਦ ਤਕ ਥੋਡਾ ਰਾਜ ਨਹੀਂ ਮੁਕਦਾ, ਗਦਰ ਮਚਾਵਾਂਗੇ । ਸਿਰ ਲਵਾਂਗੇ ਤੇ ਦੇਵਾਂਗੇ, ਥੁਆਨੂੰ ਏਥੋਂ ਕੱਢ ਕੇ ਸਾਹ ਲਵਾਂਗੇ, ਮੁੜ ਮੁੜ ਜੰਮਾਂਗੇ ਤੇ ਤੁਹਾਨੂੰ ਮਾਰਾਂਗੇ । ਤੁਸੀਂ ਗਊ ਬਧ ਕਰਦੇ ਹੋ ਅਸੀਂ ਗਊ ਬਧ ਨਹੀਂ ਸਹਾਰ ਸਕਦੇ ਹੈ । ਬਿੱਲਾ ਬੋਲਿਆ, ਹਮ ਜਾਨਤੇ ਹੈਂ, ਤੁਮ ਨੇ ਰਾਜ ਕੇ ਲੀਏ ਗਦਰ ਮਚਾਇਆ, ਪਰ ਰਾਜ ਸਾਨੂੰ ਖੁਦਾ ਕਾ ਦੀਆ ਹੋਇਆ ਹੈ ਸਾਥੋਂ ਐਵੇਂ ਨਹੀਂ ਖੋਹਿਆ

ਜਾ ਸਕਦਾ। ਅਬ ਤੁਮ ਉੱਗੋਗੇ''......ਹੀਰਾ ਸਿੰਘ ਨੇ ਕਿਹਾ, ਸਮੁੰਦ ਖਾਂ ਪਠਾਨ ਦਾ ਕੋਈ ਲੜਕਾ ਹੈ। ਕਹਾ ਕੇ ਹੈ। ਕਹਾ ਕੇ ਮੰਗਵਾਵੋ। ਦੋ ਲੜਕੇ ਥੇ ਆਏ। ਦੋਨੋਂ ਕੇ ਸਿਰ ਪਰ ਹੱਥ ਧਰ ਕੇ ਬਚਨ ਕੀਤਾ, ਸਮੁੰਦ ਖਾਂ ਈ ਪਠਾਨ ਥਾ ਹੋਰ ਸਭ ਜੁਲਾਹੇ ਪੇਂਜੇ ਈ ਅਕੱਠੇ ਹੋਏ ਹੈਂ। ਏਨਾ-ਕਾਈ ਸੇਰ ਆਟਾ ਕਰੇ ਜਿਨ ਕਰਨਾ ਹੈ ਪਠਾਨ ਕੇ ਪੁਤ ਹੈਂ।''*

੯ ਤੋਪਾਂ ਬੀੜ ਕੇ ਗਾਰਦਾਂ ਲਾ ਦਿਤੀਆਂ ਗਈਆਂ ਅਤੇ ਨਾਮਧਾਰੀਆਂ ਨੂੰ ਲਿਆ ਕੇ ਮੈਦਾਨ ਵਿਚ ਗਾਰਦਾਂ ਦੇ ਪਹਿਰੇ ਵਿਚ ਤੋਪਾਂ ਦੇ ਨਜ਼ਦੀਕ ਬਠਾ ਦਿਤਾ ਗਿਆ। ਜੱਥੇ ਨਾਲ ਦੋ ਇਸਤਰੀਆਂ ਸਨ ਜਿਨ੍ਹਾਂ ਨੂੰ ਪਟਿਆਲੇ ਦੀਆਂ ਫੌਜਾਂ ਦੇ ਅਫਸਰ ਜਰਨੈਲ ਅਨਾਇਤ ਅਲੀ ਦੇ ਹਵਾਲੇ ਕਰ ਦਿਤਾ ਗਿਆ। ਨਾਮਧਾਰੀਆਂ ਨੂੰ ਭੀ ਹੁਕਮ ਸੁਣਾ ਦਿਤਾ ਗਿਆ ਕਿ ਉਨ੍ਹਾਂ ਵਿਚੋਂ ਪੰਜਾਹਾਂ ਨੂੰ ਇਸ ਥਾਂ ਤੇ ਤੋਪਾਂ ਨਾਲ ਉਡਾ ਦਿਤਾ ਜਾਵੇਗਾ।

ਇੰਤਜ਼ਾਮ ਇਹ ਕੀਤਾ ਗਿਆ ਕਿ ੭ ਤੋਪਾਂ ਨਾਲ ਨਾਮਧਾਰੀ ਉਡਾਏ ਜਾਵਣ ਅਤੇ ਦੋ ਤੋਪਾਂ ਫੌਜਾਂ ਅਤੇ ਗਾਰਦਾਂ ਦੀ ਰਖਵਾਲੀ ਲਈ ਭਰ ਕੇ ਤਿਆਰ ਰਖੀਆਂ ਜਾਵਣ। ਵਿਉਂਤ ਇਹ ਬਣਾਈ ਗਈ ਕਿ ਹਰ ਬਾਰ ੭ ਨਾਮਧਾਰੀ ੭ ਤੋਪਾਂ ਅਗੇ ਲਿਆ ਕੇ ਖੜੇ ਕੀਤੇ ਜਾਵਣ ਅਤੇ ਤੋਪਾਂ ਨੂੰ ਕੱਠੇ ਫਲੀਤੇ ਦੇ ਦਿਤੇ ਜਾਵਣ। ਬਾਕੀ ਦੋ ਤੋਪਾਂ ਭਰਕੇ ਪਰੇਟ ਮੈਦਾਨ ਦੀ ਰਾਖੀ ਲਈ ਤਿਆਰ ਰਖੀਆਂ ਗਈਆਂ, ਤਾਂਕਿ ਜੇ ਲੋੜ ਪਵੇ ਤਦ ਇਹ ਵਰਤੀਆਂ ਜਾਣ। ਅਫਸਰਾਂ ਨੂੰ ਇਹ ਦੈਹਲ ਬੈਠਾ ਹੋਇਆ ਸੀ ਕਿ ਕਿਧਰੇ ਅਖੀਰ ਵੇਲੇ ਨਾਮਧਾਰੀਆਂ ਦੇ ਜਥੇ ਅਚਨਚੇਤ ਹੀ ਕਿਧਰੋਂ ਕਾਰਾ ਕਰਨ ਲਈ ਨਾ ਆ ਪੈਣ ਅਤੇ ਇਹ ਇਕ ਭਿਆਨਕ ਸਾਕਾ ਨਾ ਬਣ ਜਾਵੇ।

ਨਾਮਧਾਰੀਆਂ ਨੂੰ ਮੌਤ ਆਹਮੋਂ ਸਾਹਮਣੇ ਦੇਖਕੇ ਚਾਅ ਚੜ੍ਹ ਗਏ। ਉਹ ਸਤਿ ਸ੍ਰੀ ਅਕਾਲ ਦੇ ਜੈਕਾਰੇ ਗਜੌਣ ਲਗ ਪਏ। ਦੋ ਦਿਨ ਤੋਂ ਮੀਂਹ ਪੈ ਰਿਹਾ ਸੀ। ਰੱਕੜ ਵਿਚ ਪਾਣੀ ਖਲੋਤਾ ਸੀ। ਪਰੇਟ ਮੈਦਾਨ ਵਿਚ ਕੋਟਲੇ ਅਤੇ ਆਲੇ ਦੁਆਲੇ ਦੇ ਕਸਬਿਆਂ ਅਤੇ ਪਿੰਡਾਂ ਦੇ ਹਜ਼ਾਰਾਂ ਆਦਮੀ ਇਸਤਰੀਆਂ ਦੇਸ਼ ਭਗਤ ਸ਼ਹੀਦਾਂ ਦੀ ਮੌਤ ਦਾ ਨਜ਼ਾਰਾ ਦੇਖਣ ਲਈ ਇਕੱਠੇ ਹੋ ਗਏ ਸਨ। ਥਾਉਂ ਥਾਈਂ ਖਬਰਾਂ ਪਹਿਲਾਂ ਹੀ ਪਹੁੰਚ ਗਈਆਂ ਸਨ ਕਿ ਕੂਕੇ ਤੋਪਾਂ ਨਾਲ ਉਡਾਏ ਜਾਣਗੇ।

ਸਤਿਗੁਰੂ ਬਿਲਾਸ ਪੰਨਾ ੪੧੯ ਤੇ ਤੋਪਾਂ ਨਾਲ ਉਡਾਏ ਜਾਣ ਦਾ ਹਾਲ ਇਸ ਤਰ੍ਹਾਂ ਦਿਤਾ ਹੈ।

''ਰਾਜਿਆਂ ਕੀਆਂ ਫਰੰਗੀਆਂ ਨੇ ਤੋਪਾਂ ਮੰਗਵਾਇ ਲਈਆਂ। ਫਰੰਗੀ ਨੇ ਉਡਾਉਨੇ ਕਾ ਹੁਕਮ ਦੇ ਦੀਆ। ਪਟਿਆਲੇ ਕੀ ਤੋਪ ਤੇ ਨਾਭੇ ਕੀ ਤੋਪ ਸੰਗਰੂਰਾਂ ਦੀ ਤੋਪ ਤੇ ਮਲੇਰਕੋਟਲੇ ਦੀ ਤੋਪ ਇਤਆਦਿਕ ਨੌਂ ਤੋਪਾਂ ਬੀੜੀਆਂ। ਭਾਈ ਹੀਰਾ ਸਿੰਘ ਤੇ ਲਹਿਣਾ ਸਿੰਘ ਦੋਵੇਂ ਇਸ਼ਨਾਨ ਕਰਕੇ ਤੋਪ ਕੇ ਮੂਹਰੇ ਹੋਏ। ਬਿੱਲੇ ਨੇ ਨੀਚ ਕੋ ਕਿਹਾ ਕਿ ਇਨ ਕੋ ਰੱਸੇ ਪਾਇਕੇ ਅਗੇ ਖੜੇ ਕਰੇ। ਸਿੰਘਾਂ ਨੇ ਚੂਹੜੇ ਨੂੰ ਕਿਹਾ ਕਿ ਪਰੇ ਹੋਇ ਜਾ, ਅਸੀਂ ਆਪੇ ਈ ਜਾਇ ਖੜੋਵਾਂਗੇ। ਅਗੇ ਜਾਇ ਖੜੇ ਹੋਏ ਹਲਾ ਕਰ ਕੇ। ਬਿੱਲੇ ਨੇ ਕਿਹਾ ਪੀਠ ਕਰੋ। ਸਿੰਘਾਂ ਬੋਲਾ ਕੀਤਾ ਪੀਠ ਨਹੀਂ ਕਰੇਂਗੇ, ਸਨਮੁਖ ਹੋਇ ਕੇ ਚੜੇਂਗੇ। ਸਾਹਮਣੇ ਛਾਤੀਆਂ ਡਾਹ ਕੇ ਖੜੇ ਹੋਏ ਹੌਸਲਿਆਂ ਵਾਲੇ ਸਿੰਘ। ਤਿੰਨ ਵੇਰੀ ਬੱਤੀ ਲਾਈ ਤੋਪ ਪਲੀਤਾ ਚਟ ਗਈ .....ਜਾਂ ਚੌਥੀ ਬਾਰ ਬੱਤੀ ਦਿਤੀ ਤਾਂ ਤੋਪ ਚਲੀ। ਜੋ ਜੋੜ ਸੇ, ਸੋ ਤਾਂ ਪੁਰਜਾ ਪੁਰਜਾ ਹੋਇਕੇ ਜਾਇ ਪਏ। ਜੋ ਸੀਸ ਸੀ ਹੀਰਾ ਸਿੰਘ ਕਾ, ਸੋ ਸਣੇ ਦਸਤਾਰ ਅਕਾਸ ਨੂੰ ਉਡਿਆ। ਦੂਰ ਜਾਇ ਦਸ ਕਦਮ ਪਰ ਸੀਸ ਡਿਗਾ ਧਰਤੀ ਪਰ। ਤੀਨ ਵਾਰੀ ਧਰਤੀ ਸੇ ਉਬਰ ਕੇ ਖੁਦੋ ਵਾਂਗ ਤਾਂ ਠੰਡਾ ਹੋਇਆ।''......ਇਸ਼ਨਾਨ ਕਰਕੇ ਸਿੰਘਾਂ ਨੇ ਆਪੇ ਈ ਅੱਗੇ ਜਾਇ ਖੜੋਵਣਾ। ਤੋਪ ਦਗਦੀ ਨਾਲ ਸਤਿ ਸ੍ਰੀ ਅਕਾਲ ਬੁਲਾਵਨੀ। ਤੋਪ ਲਗਣੇ ਸੇ ਸਿੰਘਾਂ ਕੇ ਸਰੀਰ ਪੁਰਜਾ ਪੁਰਜਾ ਹੋਇ ਕੇ ਜਾਇ ਪੈਂਡ ਫਰਕ ਨਾਲ।''

ਨਾਮਧਾਰੀਆਂ ਵਿਚੋਂ ਬਿਸ਼ਨ ਸਿੰਘ ਨੇ ਫੌਜੀ ਗਾਰਦ ਦੇ ਘੇਰੇ ਵਿਚੋਂ ਨਿਕਲ ਕੇ ਮਿਸਟਰ ਕਾਵਨ ਨੂੰ ਸੰਘੀਓਂ ਜਾ ਫੜਿਆ। ਸਾਹਿਬ ਦੀ ਟੋਪੀ ਲਹਿ ਗਈ ਅਤੇ ਘੋਰੜੂ ਵੱਜਣ ਲੱਗਾ। ਗਾਰਦ ਦੇ ਸਿਪਾਹੀਆਂ ਨੇ ਤਲਵਾਰਾਂ ਨਾਲ ਸ਼ਹੀਦ ਕਰ ਦਿਤਾ। ਸਤਿਗੁਰੂ ਬਿਲਾਸ ਦਾ ਕਰਤਾ ਪੰਨਾ ੪੧੮ ਤੇ ਲਿਖਦਾ ਹੈ ਕਿ ''ਨਾਭੇ ਵਾਲੇ ਕਾ ਸਿਪਾਹੀ ਬ੍ਰਹਿਮਣ ਥਾ ਤਿਸ ਨੇ ਸ੍ਰੀ ਸਾਹਿਬ ਮਾਰ ਕੇ ਸਿੰਘ ਕਾ ਸਿਰ ਜੁਦਾ ਕਰ ਦੀਆ।''

ਜਦ ੪੩ ਸਿੰਘ ਸ਼ਹੀਦ ਕੀਤੇ ਜਾ ਚੁਕੇ ਸਨ ਤਦ

* ਨਾਮਧਾਰੀ ਸਿੰਘਾਂ ਦੇ ਇਖਲਾਕ ਦੀ ਕਿੱਡੀ ਉੱਚੀ ਮਿਸਾਲ ਹੈ। ਸਰਦਾਰ ਹੀਰਾ ਸਿੰਘ ਗਰੇਵਾਲ ਸੂਰਮਾ ਆਦਮੀ ਸੀ, ਇਸ ਲਈ ਆਪਣੇ ਵੈਰੀ ਸਮੁੰਦ ਖਾਂ ਦੀ ਬਹਾਦਰੀ ਅਤੇ ਸੂਰਮਗਤੀ ਦੀ ਮਰਨ ਵਕਤ ਭੀ ਤਾਰੀਫ ਕੀਤੀ ਅਤੇ ਹਾਕਮਾਂ ਨੂੰ ਕਿਹਾ ਕਿ ਸਮੁੰਦ ਖਾਂ ਦੇ ਪੁਤਰਾਂ ਦੀ ਪਰਵਿਰਸ਼ ਦਾ ਖਿਆਲ ਰਖਣਾ ਜ਼ਰੂਰੀ ਹੈ ਕਿਉਂਕਿ ਇਹ ਸੂਰਮੇ ਪਠਾਨ ਦੇ ਪੁਤਰ ਹਨ।

ਮਿਸਟਰ ਫੋਰਸਾਈਥ ਦੀ ਦੂਸਰੀ ਚਿੱਠੀ ਮਿਸਟਰ ਕਾਵਨ ਨੂੰ ਮਿਲੀ ਜਿਸ ਵਿਚ ਇਹ ਹੁਕਮ ਦਿਤਾ ਗਿਆ ਸੀ ਕਿ "ਗਰਿਫਤਾਰ ਹੋਏ ਕੂਕਿਆਂ ਨੂੰ ਮਾਰ ਮੁਕਾਇਆ ਨ ਜਾਵੇ, ਸਗੋਂ ਉਨ੍ਹਾਂ ਉਤੇ ਬਾਕਾਇਦਾ ਮੁਕੱਦਮਾ ਚਲੌਣ ਲਈ ਜਿਉਂਦੇ ਹੀ ਰਖਿਆ ਜਾਵੇ।"

ਇਸ ਹੁਕਮ ਨੂੰ ਮੰਨਣ ਸਬੰਧੀ ਮਿਸਟਰ ਕਾਵਨ ਆਪਣੀ ੮ ਅਪਰੈਲ ਦੀ ਚਿੱਠੀ ਵਿਚ ਲਿਖਦਾ ਹੈ।

"ਕਿ ਮੈਨੂੰ ਇਹ ਚਿੱਠੀ ੧੭ ਜਨਵਰੀ ਨੂੰ ਸੂਰਜ ਛਿਪਣ ਤੋਂ ਥੋੜ੍ਹਾ ਚਿਰ ਪਹਿਲੋਂ ਮਿਲੀ। ਮੈਂ ਉਸ ਵਕਤ ਪਰੇਟ ਮੈਦਾਨ ਵਿਚ ਖਲੋਤਾ ਸੀ। ਮੇਰੇ ਅਤੇ ਤੋਪਾਂ ਦੇ ਵਿਚਕਾਰ ਦੇਸੀ ਰਿਆਸਤਾਂ ਦੇ ਸਿਪਾਹੀਆਂ ਦੀ ਇਕ ਲਾਈਨ ਖਲੋਤੀ ਸੀ। ਇਸ ਚਿੱਠੀ ਦੇ ਮੇਰੇ ਹੱਥ ਵਿਚ ਪਕੜਾਏ ਜਾਣ ਤੋਂ ਪਹਿਲਾਂ ਬਾਗੀਆਂ ਵਿਚੋਂ ੪੨ ਯਾ ੪੩ ਆਦਮੀ ਮਾਰੇ ਜਾ ਚੁਕੇ ਸਨ। ਬਾਕੀ ੬ ਯਾ ੭ ਤੋਪਾਂ ਸੌਹੇਂ ਸਨ। ਬਿਗਲਚੀ ਇਸ਼ਾਰਾ ਮਿਲਦੇ ਸਾਰ ਫਾਇਰ ਦਾ ਹੁਕਮ ਵਜਾਉਣ ਦੀ ਉਡੀਕ ਵਿਚ ਖਲੋਤਾ ਸੀ। ਕਲਨਲ ਪ੍ਰਕਿੰਨਜ਼ ਅਤੇ ਦੇਸੀ ਰਿਆਸਤਾਂ ਦੇ ਚੋਟੀ ਦੇ ਅਫਸਰ ਮੇਰੇ ਨਾਲ ਖਲੋਤੇ ਹੋਏ ਸਨ। ਮਿਸਟਰ ਫੋਰਸਾਈਥ ਦੇ ਹੁਕਮ ਦੀ ਚਿੱਠੀ ਮੈਂ ਇਹ ਕਹਿਕੇ ਕਲਨਲ ਪਰਕਿੰਨਜ਼ ਨੂੰ ਦੇ ਦਿਤੀ, ਕਿ ਜੇਹੜੇ ਆਦਮੀ ਹੁਣ ਤੋਪਾਂ ਸੌਹੇਂ ਹਨ ਉਨ੍ਹਾਂ ਨੂੰ ਮਾਰ ਮੁਕੌਣ ਤੋਂ ਰੋਕਣਾ ਹੁਣ ਅਸੰਭਵ ਹੈ ਅਤੇ ਜੇ ਐਸੀ ਕਾਰਵਾਈ ਕੀਤੀ ਗਈ ਤਦ ਇਨ੍ਹਾਂ ਸਾਰੇ ਲੋਕਾਂ ਤੇ, ਜੋ ਸਾਡੇ ਉਦਾਲੇ ਖੜੇ ਹਨ ਬਹੁਤ ਹੀ ਬੁਰਾ ਅਸਰ ਪਵੇਗਾ।"

ਮਿਸਟਰ ਈ. ਪਰਕਿੰਨਜ਼ ਡਿਪਟੀ ਸੁਪਰਇਨਟੈਂਡੈਂਟ ਪੁਲੀਸ ਨੇ ਪਰੇਟ ਮੈਦਾਨ ਦੀ ਕਤਲਗਾਹ ਤੋਂ ਆ ਕੇ "ਜੁਰਮ ਦੀ ਖਾਸ ਰੀਪੋਰਟ" ਵਿਚ ਇਹ ਦਰਜ ਕੀਤਾ।

'ਕੋਟਲਾ, ੧੭ ਜਨਵਰੀ ੭ ਵਜੇ ਸ਼ਾਮ। ਕਤਲਗਾਹ ਤੋਂ ਹੁਣੇ ਹੀ ਵਾਪਸ ਪਹੁੰਚਿਆ ਹਾਂ। ਇੰਤਜ਼ਾਮ ਬਹੁਤ ਵਧੀਆ ਸਨ। ੭ ਤੋਪਾਂ ਨਾਲ ੪੯ ਉਡਾਏ ਗਏ। ਇਕ ਨੂੰ ਜਦ ਉਸ ਨੇ ਡਿਪਟੀ ਕਮਿਸ਼ਨਰ ਤੇ ਮਾਰੂ ਹਮਲਾ ਕੀਤਾ, ਤਲਵਾਰਾਂ ਨਾਲ ਟੁਕੜੇ ਟੁਕੜੇ ਕਰ ਦਿਤਾ ਗਿਆ। ਅਚਨਚੇਤ ਕਿਸਮਤ ਨਾਲ ਹੀ ਜਦ ਅਸੀਂ ਮਾਰ ਮੁਕੌਣ ਦਾ ਕੰਮ ਖਤਮ ਕਰਨ ਵਾਲੇ ਸਾਂ, ਤਦ ਕਮਿਸ਼ਨਰ ਦੀ ਚਿੱਠੀ ਮਿਲੀ ਕਿ ਇਨ੍ਹਾਂ ਲੁਟੇਰੇ ਹਤਿਆਰਿਆਂ ਉਤੇ, ਰਿਆਸਤਾਂ ਵਿਚਕਾਰ ਦੋਸ਼ੀਆਂ ਨੂੰ ਲੈਣ ਦੇਣ ਦੇ ਬੱਝੇ ਹੋਏ ਕਾਇਦੇ ਕਾਨੂੰਨਾਂ ਅਨੁਸਾਰ ਮੁਕੱਦਮੇ ਚਲਾਏ ਜਾਵਣ।"

੫੦ ਨਾਮਧਾਰੀ ਸਿੰਘਾਂ ਨੂੰ ਮਾਰ ਮੁਕੌਣ ਦੇ ਕੰਮ ਤੋਂ ਵੇਹਲੇ ਹੋ ਕੇ ਮਿਸਟਰ ਕਾਵਨ, ਕਾਇਮ ਮੁਕਾਮ ਡਿਪਟੀ ਕਮਿਸ਼ਨਰ ਨੇ ਅੰਬਾਲੇ ਦੇ ਕਮਿਸ਼ਨਰ ਨੂੰ ਸਾਰੇ ਹਾਲਾਤ ਦੀ ਚਿੱਠੀ ਲਿਖੀ। ਦੂਜੇ ਪੈਰੇ ਵਿਚ ਲਿਖਦਾ ਹੈ ਕਿ ਸਭ ਕੈਦੀਆਂ ਨੇ ਆਪਣਾ ਦੋਸ਼ ਮੰਨ ਲਿਆ ਹੈ। ਤੀਸਰੇ ਪੈਰੇ ਵਿਚ ਲਿਖਿਆ ਕਿ ਮੇਰਾ ਇਰਾਦਾ ਕੈਦੀਆਂ ਵਿਚੋਂ ਪੰਜਾਹਾਂ ਨੂੰ ਤਾਂ ਅੱਜ ਕੋਟਲੇ ਹੀ ਉਡਾ ਦੇਣ ਦਾ ਸੀ ਅਤੇ ਬਾਕੀ ਸੋਲ੍ਹਾਂ ਨੂੰ ਕੱਲ ਮਲੌਦ ਲਜਾ ਕੇ ਮਾਰ ਮੁਕਾਉਣ ਦਾ। ਇਨ੍ਹਾਂ ਵਿਚੋਂ ਇਕ ਆਦਮੀ ਫੌਜੀ ਗਾਰਦਾਂ ਦੇ ਪਹਿਰੇ ਲਗਿਆਂ ਹੋਇਆਂ ਵਿਚੋਂ ਨਿਕਲ ਕੇ ਆਇਆ ਅਤੇ ਮੇਰੇ ਤੇ ਬੜੇ ਗੁੱਸੇ ਨਾਲ ਹਮਲਾ ਕੀਤਾ। ਮੈਨੂੰ ਦਾੜ੍ਹੀ ਤੋਂ ਫੜ ਲਿਆ ਅਤੇ ਮੇਰੀ ਸੰਘੀ ਘੁਟ ਕੇ ਮੈਨੂੰ ਮਾਰਨ ਦੀ ਕੋਸ਼ਿਸ਼ ਕੀਤੀ। ਇਹ ਬਹੁਤ ਹੀ ਜ਼ੋਰਾਵਰ ਆਦਮੀ ਸੀ, ਸੋ ਮੈਨੂੰ ਆਪਣਾ ਆਪ ਇਸ ਤੋਂ ਛੁਡਾਉਣ ਲਈ ਬਹੁਤ ਜ਼ਿਆਦਾ ਤਕਲੀਫ ਕਰਨੀ ਪਈ। ਉਸ ਨੇ ਫਿਰ ਮੇਰੇ ਲਾਗੇ ਖੜੇ ਦੇਸੀ ਰਿਆਸਤਾ ਦੇ ਕੁਝ ਅਫਸਰਾਂ ਤੇ ਬੜਾ ਹੀ ਖਤਰਨਾਕ ਹਮਲਾ ਕੀਤਾ। ਇਨ੍ਹਾਂ ਅਫਸਰਾਂ ਨੇ ਆਪਣੀਆਂ ਤਲਵਾਰਾਂ ਸੂਤ ਲਈਆਂ ਤੇ ਉਸ ਨੂੰ ਟੋਟੇ ਟੋਟੇ ਕਰ ਦਿਤਾ।" "ਮੇਰੇ ਲਈ ਇਹ ਬੜੀ ਹੀ ਦੁਖਦਾਈ ਡਿਊਟੀ ਸੀ। ਜਦ ਮੈਨੂੰ ਤੁਹਾਡੀ ਚਿੱਠੀ ਮਿਲੀ, ਤਦ ਇਹ ਮੇਰੇ ਲਈ ਉਸ ਤੋਂ ਭੀ ਵਧ ਦੁਖਦਾਈ ਬਣ ਗਈ। ਚਿੱਠੀ ਮਿਲਣ ਸਮੇਂ ਅਖੀਰਲੀ ਟੋਲੀ ਤੋਪਾਂ ਦੇ ਸੌਹੇਂ ਸੀ। ਮੇਰੇ ਆਪਣੇ ਦਿਤੇ ਗਏ ਸਜ਼ਾ ਦੇ ਹੁਕਮ ਨੂੰ ਖੁਦ ਆਪ ਹੀ ਉਸ ਤੇ ਅਮਲ ਕਰਵੌਣ ਵਿਚ ਮੈਂ ਈਮਾਨਦਾਰੀ ਅਤੇ ਸਚਾਈ ਨਾਲ ਇਸ ਦ੍ਰਿੜ੍ਹ ਵਿਸ਼ਵਾਸ ਨੂੰ ਅਗੇ ਰਖ ਕੇ ਇਹ ਕੰਮ ਕੀਤਾ ਹੈ ਕਿ ਮੈਂ ਸਰਕਾਰ ਦੇ ਵਡੇ ਲਾਭ ਲਈ ਇਹ ਕੰਮ ਕਰ ਰਿਹਾ ਹਾਂ। ਇਸ ਬਗਾਵਤ ਦਾ ਜਿਸ ਨੇ ਵੱਡਾ ਲੰਬਾ ਚੌੜਾ ਆਕਾਰ ਅਖਤਿਆਰ ਕਰ ਲੈਣਾ ਸੀ, ਉਠਦਿਆਂ ਹੀ ਸਿਰ ਭੰਨ ਦਿਤਾ ਗਿਆ ਹੈ। ਮੇਰੇ ਖਿਆਲ ਵਿਚ ਤੁਰਤੋ ਫੁਰਤੀ ਦਿਤੀਆਂ ਗਈਆਂ ਭਿਆਨਕ ਸਜ਼ਾਵਾਂ, ਐਸੇ ਬਲਵਿਆਂ ਦੇ ਦੁਬਾਰਾ ਸਿਰ ਚੁਕਣ ਨੂੰ, ਰੋਕਣ ਲਈ ਬੇਹੱਦ ਜ਼ਰੂਰੀ ਸਨ। ਮੈਂ ਬਹੁਤ ਹੀ ਈਮਾਨਦਾਰੀ ਨਾਲ ਇਹ ਯਕੀਨ ਕਰਦਾ ਹਾਂ ਕਿ ਆਪ ਮੇਰੇ ਇਸ ਵਿਸਥਾਰ ਨਾਲ ਲਿਖੇ ਹੋਏ ਨੂੰ ਪੜ੍ਹਨ ਪਿਛੋਂ ਮੇਰੇ ਕੰਮ ਦੀ ਪ੍ਰਸੰਸਾ ਅਤੇ ਪੁਸ਼ਟੀ ਕਰੋਗੇ।"

"ਤੁਹਾਡੀ ਚਿੱਠੀ ਪਹੁੰਚਣ ਤੇ ਮੈਂ ਬਾਕੀ ਦਿਆਂ ੧੬ ਮੁਲਾਜ਼ਮਾਂ ਸੰਬੰਧੀ, ਜਿਨ੍ਹਾਂ ਨੂੰ ਅਜੇ ਤਕ ਸਜ਼ਾਵਾਂ ਨਹੀਂ ਦਿੱਤੀਆਂ ਗਈਆਂ, ਬੜੀ ਹੀ ਸਖਤ ਕੁੜੱਕੀ ਵਿਚ ਫਸ ਗਿਆ ਹਾਂ। ਜੈਸਾ ਕਿ ਮੈਂ ਪਹਿਲਾਂ ਆਪ ਨੂੰ ਦੱਸ ਚੁੱਕਾ ਹਾਂ, ਮੇਰਾ ਇਰਾਦਾ ਇਨ੍ਹਾਂ ੧੬ ਨੂੰ ਕਲ ਮਲੌਦ ਲਜਾ ਕੇ ਮਰਵਾ ਦੇਣ ਦਾ ਸੀ, ਅਤੇ ਹੁਣ ਭੀ ਮੈਂ ਇਸੇ ਰਾਏ ਤੇ ਕਾਇਮ

ਹਾਂ। ਇਸ ਲਈ ਮੈਂ ਆਪ ਪਾਸ ਸੱਚੇ ਦਿਲੋਂ ਬੇਨਤੀ ਕਰਦਾ ਹਾਂ, ਕਿ ਆਪ ਮੈਨੂੰ ਇਸ ਸਜ਼ਾ ਨੂੰ ਅਮਲ ਵਿਚ ਲਿਆਵਣ ਲਈ, ਜਲਦੀ ਤੋਂ ਜਲਦੀ ਮਨਜ਼ੂਰੀ ਦਾ ਹੁਕਮ ਭੇਜੋ, ਤਾਕਿ ਮੈਂ ਬਾਕੀ ਸੋਲ੍ਹਾਂ ਨੂੰ ਭੀ ਖਤਮ ਕਰ ਦੇਵਾਂ। ਮੈਂ ਯਕੀਨ ਕਰਦਾ ਹਾਂ, ਕਿ ਮੌਤ ਦੀਆਂ ਸਜ਼ਾਵਾਂ ਦਾ ਬੜਾ ਅਸਰ ਪਿਆ ਹੈ, ਅਤੇ ਅਗਾਹਾਂ ਲਈ ਭੀ ਬੜਾ ਹੀ ਅਸਰ ਪਵੇਗਾ। ਜਿਧਰ ਭੀ ਮੈਂ ਜਾਂਦਾ ਹਾਂ, ਲੋਕਾਂ ਦੇ ਵਰਤਾਵ, ਵਿਹਾਰ, ਚਰਚਾ ਚਿੱਲਾਹਟ ਤੋਂ ਇਸ ਪਰਕਾਰ ਦਾ ਅਸਰ ਹੋਇਆ ਮਾਲੂਮ ਦਿੰਦਾ ਹੈ।

"ਮੈਂ ਕਲ ਰਿਆਸਤਾਂ ਦੇ ਫੌਜੀ ਤਰੁਪਾਂ ਨੂੰ ਆਪੋ ਆਪਣੀਆਂ ਰਿਆਸਤਾਂ ਨੂੰ ਵਾਪਸ ਭੇਜ ਦੇਵਣ ਦਾ ਇਰਾਦਾ ਰਖਦਾ ਹਾਂ। ਮੈਂ ਕਲ ਦੁਪੈਹਰ ਤਕ ਆਪ ਜੀ ਵਲੋਂ ਬਾਕੀ ਕੂਕੇ ਬਾਗ਼ੀਆਂ ਨੂੰ ਸਜ਼ਾ ਦੇਵਣ ਦੀ ਮਨਜ਼ੂਰੀ ਦਾ ਹੁਕਮ, ਆਵਣ ਦੀ ਉਮੀਦ ਵਿਚ, ਏਥੇ ਹੀ ਠਹਰਾਂਗਾ। ਜੇ ਤੁਸਾਂ ਇਨ੍ਹਾਂ ਨੂੰ ਤੁਰਤੇ ਫੁਰਤੀ ਮਾਰ ਮੁਕੌਣ ਦੀ ਮਨਜ਼ੂਰੀ ਨ ਭੇਜੀ, ਤਦ ਮੈਂ ਤਫਤੀਸ਼ ਸ਼ੁਰੂ ਕਰਕੇ ਅਤੇ ਮੁਕੱਦਮੇ ਦੀ ਮਿਸਲ ਬਣਾਕੇ, ਆਪ ਪਾਸ ਹੁਕਮ ਲਈ ਭੇਜ ਦੇਵਾਂਗਾ।"

ਪਿਛੋਂ ਲਿਖਿਆ ਨੰ: ੧—"ਬਾਗ਼ੀਆਂ ਦੇ ਜੱਥੇ ਦੇ ਆਗੂ ਹੀਰਾ ਸਿੰਘ ਅਤੇ ਲਹਿਣਾ ਸਿੰਘ, ਜਿਨ੍ਹਾਂ ਨੇ ਇਸ ਬਗ਼ਾਵਤ ਲਈ ਬਾਗੀਆਂ ਨੂੰ ਚੁੱਕ ਦਿੱਤੀ ਸੀ, ਤੋਪਾਂ ਨਾਲ ਉਡਾ ਦਿੱਤੇ ਗਏ ਹਨ।"

ਪਿਛੋਂ ਲਿਖਿਆ ਨੰ: ੨—'ਜਦ ਮੈਂ ਇਸ ਚਿੱਠੀ ਨੂੰ ਬੰਦ ਕਰ ਰਿਹਾ ਸੀ, ਤਦ ਘੌੜਸਵਾਰਾਂ ਦਾ ਦਸਤਾ ਜਿਸ ਨੂੰ ਮੈਂ ਉਨ੍ਹਾਂ ਕੂਕਿਆਂ ਪਿਛੇ ਭੇਜਿਆਂ ਸੀ, ਜਿਹੜੇ ਪਿੰਡ ਮਾਲੂਪੁਰ ਵਿਚ ਲੁਕੇ ਹੋਏ ਦੱਸੀਦੇ ਸਨ, ਕਾਹਨ ਸਿੰਘ ਅਤੇ ਤਿੰਨ ਹੋਰ ਕੂਕਿਆਂ ਨੂੰ ਨਾਲ ਲੈ ਕੇ ਮੁੜ ਆਇਆ ਹੈ। ਇਹ ਕਾਹਨ ਸਿੰਘ ਅਸਰ ਰਸੂਖ ਵਾਲਾ ਸੂਬਾ ਹੈ ਅਤੇ ਭੈਣੀ ਹੀ ਰਹਿੰਦਾ ਹੈ। ਮੈਂ ਅੱਜ ਸਾਰਾ ਦਿਨ ਬਹੁਤ ਹੀ ਹਰਾਨ ਹੁੰਦਾ ਰਿਹਾ ਹਾਂ, ਇਸ ਲਈ ਮੈਂ ਇਨ੍ਹਾਂ ਆਦਮੀਆਂ ਦੇ ਮੁਕੱਦਮੇ ਦੀ ਤਫਤੀਸ਼ ਕਲ ਕਰਾਂਗਾ।"

ਕਮਿਸ਼ਨਰ ਨੇ ਇਸ ਚਿੱਠੀ ਦਾ ਕੋਈ ਜਵਾਬ ਨਾ ਦਿੱਤਾ। ੧੭ ਅਤੇ ੧੮ ਤਾਰੀਖ ਦੀ ਰਾਤ ਨੂੰ ਸਵੇਰੇ ੪ ਵਜੇ ਦੀ ਗੱਡੀ ਗੁਰੂ ਰਾਮ ਸਿੰਘ ਜੀ ਅਤੇ ਉਨ੍ਹਾਂ ਦੇ ੪ ਸੂਬਿਆਂ ਨੂੰ ਦਿੱਲੀ ਵਾਲੀ ਗੱਡੀ ਚੜ੍ਹਾ ਕੇ ੧੮ ਤਾਰੀਖ ਦੀ ਸਵੇਰ ਨੂੰ ਹੀ ਕਮਿਸ਼ਨਰ ਘੋੜੇ ਤੇ ਚੜ੍ਹਕੇ ਕਲਨਲ ਗਫ ਸਮੇਤ ਰਸਾਲੇ ਦੇ ਇਕ ਦਸਤੇ ਨਾਲ ਮਾਲੇਰ ਕੋਟਲੇ ਪਹੁੰਚ ਗਿਆ। ਜੱਥੇ ਦੇ ਬਾਕੀ ੧੬ ਨਾਮਧਾਰੀ ਕੈਦੀਆਂ ਨੂੰ ਮਿਸਟਰ ਕਾਵਨ ਕੋਟਲੇ ਦੇ ਨਾਜ਼ਮ ਅਤੇ ਤਹਿਸੀਲਦਾਰ ਤਿੰਨਾਂ ਦੇ ਬੈਂਚ ਦੀ ਅਦਾਲਤ ਸਾਹਮਣੇ ਮੁਲਜ਼ਮਾਂ ਦੀ ਹੈਸੀਅਤ ਵਿਚ ਪੇਸ਼ ਕੀਤਾ ਗਿਆ। ਸਾਰੀ ਕਾਰਵਾਈ ਕਾਨੂੰਨ ਦੀ ਮਨਸ਼ਾ ਮੁਤਾਬਕ ਅਮਲ ਵਿਚ ਲਿਆਂਦੀ ਗਈ ਅਤੇ ਪੂਰੀ ਮਿਸਲ ਤਿਆਰ ਕੀਤੀ ਗਈ। ਬੈਂਚ ਦੀ ਅਦਾਲਤ ਨੇ ੧੬ ਦੋਸ਼ੀਆਂ ਨੂੰ ਹੀ ਮੌਤ ਦੀ ਸਜ਼ਾ ਦਿਤੀ, ਜੋ ਕਮਿਸ਼ਨਰ ਨੇ ਝਟਪਟ ਹੀ ਮਨਜ਼ੂਰ ਕਰ ਦਿੱਤੀ। ਇਨ੍ਹਾਂ ੧੬ ਨਾਮਧਾਰੀਆਂ ਨੂੰ ੧੮ ਜਨਵਰੀ ਵਾਲੇ ਦਿਨ ਅੰਗਰੇਜ਼ ਅਫਸਰਾਂ, ਮਾਲੇਰ ਕੋਟਲਾ ਅਤੇ ਨਾਲ ਲਗਦੀਆਂ ਸਿੱਖ ਰਿਆਸਤਾਂ ਦੇ ਵਕੀਲਾਂ ਅਤੇ ਫੌਜੀ ਅਫਸਰਾਂ ਦੇ ਸਾਹਮਣੇ ਦੁਪੈਹਰ ਤੋਂ ਪਹਿਲੋਂ ਤੋਪਾਂ ਨਾਲ ਉਡਾ ਦਿੱਤਾ ਗਇਆ।

੧੬ ਨਾਮਧਾਰੀਆਂ ਨੂੰ ਤੋਪਾਂ ਨਾਲ ਉਡਾਵਣ ਪਿਛੋਂ ਕਮਿਸ਼ਨਰ ਫ਼ੋਰਸਾਈਥ ਨੇ ਸ਼ਾਮ ਨੂੰ ਇਕ ਦਰਬਾਰ ਕੀਤਾ। ਇਸ ਵਿਚ ਮਿਸਟਰ ਕਾਵਨ ਦੀ ਸਫਾਰਸ਼ ਤੇ ਹੇਠ ਲਿਖੇ ਆਦਮੀਆਂ ਨੂੰ ਮਾਲੇਰ ਕੋਟਲੇ ਉੱਤੇ ਹਮਲੇ ਦੇ ਦੋਸ਼ੀ ਕੂਕਿਆਂ ਨੂੰ ਗਰਿਫਤਾਰ ਕਰਵੌਣ ਵਿਚ ਵਧੀਆ ਸੇਵਾ ਕਰਨ ਲਈ ਰਿਆਸਤ ਮਾਲੇਰ ਕੋਟਲੇ ਦੇ ਖਜ਼ਾਨੇ ਵਿਚੋਂ ਇਨਾਮ ਆਪਣੇ ਹੱਥ ਨਾਲ ਵੰਡੇ।

| | | |
|---|---|---|
| ੧. | ਨਿਆਜ਼ ਅਲੀ ਨਾਇਬ ਨਾਜ਼ਮ ਰਿਆਸਤ ਪਟਿਆਲਾ ਦਾ ਅਫਸਰ | ੧੦੦੦/- |
| ੨. | ਪੰਜਾਬ ਸਿੰਘ ਦਰਬਾਰੀ ਰਾਮ ਨਗਰ ਰਿਆਸਤ ਪਟਿਆਲਾ ਦਾ | ੩੦੦/- |
| ੩. | ਜੈਮਲ ਸਿੰਘ ਪਿੰਡ ਰੜ ਰਿਆਸਤ ਪਟਿਆਲਾ | ੨੦੦/- |
| ੪. | ਮਸਤਾਨ ਅਲੀ | ੧੦੦/- |
| ੫. | ਉੱਤਮ ਸਿੰਘ | ੫੦/- |
| ੬. | ਰਤਨ ਸਿੰਘ | ੫੦/- |
| ੭. | ਗੁਲਾਬ ਸਿੰਘ | ੫੦/- |
| ੮. | ਪਰਤਾਪ ਸਿੰਘ | ੫੦/- |

ਕਮਿਸ਼ਨਰ ਨੇ ਰਿਆਸਤ ਦੇ ਨਾਜ਼ਮ ਨੂੰ ਅਹਿਮਦ ਅਲੀ ਕੋਤਵਾਲ ਦੇ ਖਾਨਦਾਨ ਲਈ ਅਤੇ ਉਨ੍ਹਾਂ ਸਰਕਾਰੀ ਨੌਕਰਾਂ ਦੇ ਟੱਬਰਾਂ ਲਈ, ਜਿਹੜੇ ਇਸ ਸਾਕੇ ਵਿਚ ਮਾਰੇ ਗਏ ਸਨ, ਮਦਦ ਕਰਨ ਲਈ ਹਦਾਇਤਾਂ ਦਿੱਤੀਆਂ।

ਰਿਆਸਤ ਮਾਲੇਰ ਕੋਟਲਾ ਵੱਲੋਂ ਸ਼ੁਕਰਾਨੇ ਦੇ ਮੁਰਾਸਲੇ ਕਮਿਸ਼ਨਰ ਦੇ ਦਸਖਤਾਂ ਹੇਠ ਮਹਾਰਾਜਾ ਸਾਹਿਬ ਬਹਾਦੁਰ ਪਟਿਆਲਾ, ਰਾਜ ਸਾਹਿਬ ਜੀਂਦ ਅਤੇ ਰਾਜਾ ਸਾਹਿਬ ਨਾਭਾ ਨੂੰ ਲਿਖੇ ਗਏ ਅਤੇ ਦਰਬਾਰ ਵਿਚ ਹਾਜ਼ਰ ਇਨ੍ਹਾਂ ਰਾਜਿਆਂ ਦੇ ਵਕੀਲਾਂ ਨੂੰ ਪਹੁੰਚਾਵਣ ਲਈ ਦੇ ਦਿੱਤੇ ਗਏ।

